HARNAM SINGH SHAN

ਸਭ ਹਕ ਪ੍ਰਕਾਸ਼ ਦੇ ਅਧੀਨ ਹਨ ॥

# ਹੀਰ ਲਾਹੌਰੀ

ਮੁਸਨਫਾ

## ਉਸਤਾਦ ਲਾਹੌਰਾ ਸਿੰਘ ਮੁਸਵਰ

ਸੰ: ੧੯੮੪



ਕੀਮਤ ਅੱਠ ਆਨੇ ||)

Printed at the Capital Printing Press.

ਪ੍ਰਕਾਸ਼ਕ

ਗੁਰਦਿਆਲ ਸਿੰਘ ਐਂਡ ਸਨਜ

ਪੁਸਤਕਾਂ ਛਾਪਨ ਤੇ ਵੇਚਨ ਵਾਲੇ ਲੁਹਾਰੀ ਦਰਵਾਜਾ ਲਾਹੌਰ

੧ ਓ ਸਤਿਗੁਰਪ੍ਰਸਾਦਿ ॥

ਅੱਵਲ ਰੱਬ ਨੂੰ ਹੁੰਦਾ ਜੇ ਇਸ਼ਕ ਨਾਹੀਂ ਸੂਰਜ ਚੰਦ ਨ ਤਾਰੇ ਅਸਮਾਂਨ ਹੁੰਦੇ
ਹੁੰਦੀ ਨਾ ਜ਼ਮੀਂਨ ਪਹਾੜ ਪੱਥਰ ਪੈਦਾ ਨ ਹੈਵਾਨ ਇਨਸਾਂਨ ਹੁੰਦੇ
ਦਿਨ ਰਾਤ ਨਾਹੀਂ ਸੁਬਾ ਸ਼ਾਮ ਹੁੰਦੀ ਨ ਏ ਬੁਲਬੁਲਾਂ ਨ ਗੁਲਿਸਤਾਂਨ ਹੁੰਦੇ
ਹੁੰਦਾ ਨ ਸਮੁੰਦਰ ਖੂਹ ਨਦੀ ਨਾਲੇ ਹੁੰਦੇ ਮੀਂਹ ਨ ਖੇਤ ਕਿਰਸਾਂਨ ਹੁੰਦੇ
ਹੁੰਦੀ ਨ ਕਪਾਹ ਪੁਸ਼ਾਕ ਚਿਟੀ ਹੁੰਦਾ ਅੰਨ ਨ ਕੋਈ ਪਕਵਾਨ ਹੁੰਦੇ
... ਨ ਗ਼ਰੀਬ ਅਮੀਰ ਕੋਈ ਮੂਰਖ ਚਤਰ ਨ ਸੁਘੜ ਸੁਜਾਨ ਹੁੰਦੇ
ਪੂ... ਪਾਠ ਨਿਮਾਜ਼ ਨ ਵਰਤ ਰੋਜ਼ੇ ਫ਼ਿਰਕੇ ਨਾ ਹਿੰਦੂ ਮੁਸਲਮਾਨ ਹੁੰਦੇ
ਹੁੰਦੇ ਨ ਬਹਿਸ਼ਤ ਤੇ ਨ ਦੋਜ਼ਖ਼ ਨੇਕ ਅਮਲ ਨਾਹੀਂ ਪੁੰਨ ਦਾਨ ਹੁੰਦੇ
...ਯਾ ਇਸ਼ਕ ਵਾਲਾ ਨੀਵਾਂ ਜਾਨਦੇ ਜੇ ਹਕੀਕਤਰਾਏ ਜੀ ਕਿਉਂ ਕੁਰਬਾਨ ਹੁੰਦੇ
...ਰਮੱਦ ਸੀਸ ਦੇ ਚੜ੍ਹੇ ਮਨਸੂਰ ਸੂਲੀ ਟੁਕੜੇ ਰੋੜੇ ਕਿਉਂ ਨਦੀ ਰਵਾਂਨ ਹੁੰਦੇ
...ਈ ਆਂਵਦਾ ਨ ਏਸ ਜਹਾਂਨ ਉਤੇ ਅਤੇ ਜਾਣ ਦੇ ਭੀ ਨਾ ਸਾਮਾਨ ਹੁੰਦੇ
...ਦਾ ਕੁਝ ਬੀ ਨਾ ਜੇ ਨ ਇਸ਼ਕ ਹੁੰਦਾ ਲਾਹੌਰੀ ਆਪ ਹੀ ਰੱਬ ਰੈਹਿਮਾਨ ਹੁੰਦੇ

ਮਹਾਰਾਜ ਅਗੇ ਪ੍ਰਾਰਥਨਾ

...ਇਆਂ ਕਰਮ ਕਰ ਮੇਰੀ ਜ਼ਬਾਂਨ ਉਤੇ ਬਰਸੇ ਸ਼ੇਅਰ ਦਾ ਮੀਂਹ ਜਲ ਥੱਲ ਕਰਦੇ
...ਰਾ ਨਾਮ ਲੈ ਸੁਖ਼ਨ ਦਾ ਬੀਜ ਬੋਇਆ ਹਰੀ ਭਰੀ ਉਮੈਦ ਦੀ ਵੱਲ ਕਰਦੇ
...ਗ ਸੁਖਨ ਹੋਵੇ ਠੰਢੀ ਛਾਂਉ ਵਾਲਾ ਫੁਲਾਂ ਵਾਸ਼ਨਾ ਤੇ ਸ਼ੀਰੀਂ ਵੱਲ ਕਰਦੇ
...ਹੜੀ ਗਲ ਪਈ ਆਨ ਗਲ ਮੇਰੇ ਪੂਰੀ ਆਪ ਸਾਂਈਆਂ ਮੇਰੀ ਗੱਲ ਕਰਦੇ
... ਬੇਸਮਝ ਕੀ ਸ਼ੇਅਰ ਦੀ ਸਾਰ ਜਾਣਾ ਮੂਰਖ ਬੁਧ ਚਾਲਾਕ ਅਕੱਲ ਕਰਦੇ
...ਾਹੌਰੀ ਆਜ਼ਜ਼ੀ ਅਰਜ਼ ਮਨਜ਼ੂਰ ਹੋਵੇ ਮੇਰੀਆਂ ਮੁਸ਼ਕਲਾਂ ਸਾਹਿਬਾ ਹੱਲ ਕਰਦੇ

ਸ਼ੁਰੂ ਕਿਸਾ ਹੀਰ ਤੇ ਰਾਂਝਾ

...ਨੱਢੀ ਝੰਗ ਸਯਾਲਾਂ ਦੀ ਹੀਰ ਜੱਟੀ ਆਸ਼ਕ ਰਾਂਝਣਾਂ ਤਖ਼ਤ ਹਜ਼ਾਰੇ ਹੋਯਾ
ਮੌਜੂ ਚੌਧਰੀ ਦੇ ਘਰ ਛੇ ਪੁਤਰ ਸਤਵਾਂ ਨਾਮ ਧੀਦੋ ਬੁਢੇ ਵਾਰੇ ਹੋਯਾ
ਪਲਿਆ ਲਾਡਲਾ ਕੋਈ ਪ੍ਰਵਾਹ ਨਾਹੀਂ ਤਬਾ ਤੇਜ਼ ਤੇ ਬੋਲ ਕਰਾਰੇ ਹੋਯਾ
ਰਾਤੀਂ ਹੀਰ ਦੀ ਸਿਫ਼ਤ ਸੁਨ ਖ਼ਵਾਬ ਡਿੱਠੀ ਦਿਨੇ ਉਠਕੇ ਘਰੋਂ ਕਿਨਾਰੇ ਹੋਯਾ

ਭਾਈ ਭਾਬੀਆਂ ਤੇ ਬੇਲੀ ਵਰਜ ਥੱਕੇ ਬੇਕਰਾਰ ਰਾਂਝਾ ਵਾਂਗ ਪਾਰੇ ਹੋਯਾ
ਲਾਹੌਰੀ ਇਸ਼ਕ ਐਸੇ ਵਕਤ ਲੱਗਾ ਮੱਥੇ ਮਸ਼ਹੂਰ ਰਾਂਝਾ ਜੱਗ ਸਾਰੇ ਹੋਯਾ

ਰਾਂਝੇ ਦਾ ਮਸੀਤ ਦੇ ਵਿਚ ਪਹੁੰਚਣਾ

ਭਲਾ ਜਿਨ੍ਹਾਂ ਦੀ ਰਿਜ਼ਕ ਮੁਹਾਰ ਚਾਈ ਬੰਦਾਕੌਣ ਹੈ ਓਹਨੂੰਅਟਕਾਉਂਣਵਾਲਾ
ਨਾਲ ਸਿਦਕ ਯਕੀਨ ਜੋ ਆਸਕੀਤੀ ਮਦਦਗਾਰ ਉਹਰੱਬ ਮਿਲਾਉਂਣਵਾਲਾ
ਭਾਈ ਭਾਬੀਆਂ ਸੁਖ ਦੇ ਸਬ ਲਾਗੂ ਪਵੇ ਦੁਖ ਤੇ ਕੌਣ ਕਟਾਉਂਣ ਵਾਲਾ
ਪਹਿਲੀ ਰਾਤ ਮਸੀਤ ਵਿਚ ਰੜੇ ਆਈ ਰਾਂਝਾ ਮਖਮਲੀ ਛੇਜਤੇ ਸੌਣ ਵਾਲਾ
ਜਾ ਇਸ਼ਕ ਦਾ ਮਾਰਯਾ ਪਿਯਾਲੰਮਾ ਮਗਰੋਂ ਆ ਗਿਆ ਮੁਲਾਂ ਖਪੌਉਂਣਵਾਲਾ
ਮੁਲਾਂ ਨਾਲ ਗੁਸੇ ਲਾਲੋ ਲਾਲ ਹੋਕੇ ਆਖੇ ਕੌਣ ਹੈਂ ਤੂੰ ਡੇਰਾ ਲੌਉਂਣ ਵਾਲਾ
ਬੰਦਾ ਰੱਬ ਰਸੂਲ ਦਾ ਨਾਮ ਧੀਦੋ ਸ਼ਹਿਰ ਝੰਗ ਸਿਆਲ ਨੂੰ ਜਾਉਂਣ ਵਾਲਾ
ਰਾਂਝੇਆਖਿਆ ਮੀਆਂਇਕਰਾਤਰਹਿਣਾ ਏਥੇਛਾਉਂਣੀ ਨਹੀਂਮੈਂਪਾਉਂਨਵਾਲਾ
ਬੀਤੀ ਰਾਤ ਸਾਰੀ ਦੋਵੇਂ ਝਗੜਦੇ ਸਨ ਤੀਜਾ ਹੋਲ ਨ ਕੋਈ ਸਮਝਾਉਂਣਵਾਲਾ
ਲਾਹੌਰੀ ਕੇਹਾ ਰਾਂਝੇ ਮੁਲਾ ਛੱਡ ਪਿਛਾ ਵੇਲਾ ਫ਼ਜਰ ਦਾ ਨਾਮਧਿਆਉਂਣਵਾਲਾ

ਜਵਾਬ ਰਾਂਝਾ

ਬਾਹਰ ਨਿਕਲ ਕੇ ਰਾਂਝੇ ਨੇ ਆਖਿਆ ਏ ਐਹ ਲੈ ਝੁਗੜੇ ਵੇਖ ਮਸੀਤ ਮੀਆਂ
ਤੇਰੇ ਜੇਹਾ ਮੁਲਾਂ ਨਹੀਂ ਸੀ ਕੋਈ ਡਿਠਾ ਕਹੇਂ ਰਾਹੀਆਂ ਨਾਲ ਅਨੀਤ ਮੀਆਂ
ਅੰਦਰ ਤੁਧ ਦੇ ਲੱਖ ਪਲੀਤੀਆਂ ਨੇ ਮੈਂਨੂੰ ਕਹੇਂ ਪਲੀਤ ਪਲੀਤ ਮੀਆਂ
ਹੋਯੋਂ ਆਪ ਖ਼ਰਾਬ ਨ ਸੌਣ ਦਿਤੇ ਅਮਲਾਂ ਵਾਲਿਆਂ ਦੀ ਨਹੀਂ ਏਹਗਤਮੀਆਂ
ਜਿਨੂੰ ਦੈਯਾ ਨ ਰੱਬ ਦੇ ਬੰਦਿਆਂ ਤੇ ਰੱਬ ਨਾਲ ਕੀ ਹੋਗ ਪਰੀਤ ਮੀਆਂ
ਲਾਹੌਰੀ ਹਾਰਮਨੀ ਛਡ ਖਿਆਲ ਮੁਲਾਂ ਬੱਸ ਵੱਸ ਪਯਾ ਤੁਹੇਂ ਜੀਤ ਮੀਆਂ

ਜਵਾਬ ਮੁਲਾਂ

ਮੁਲਾਂ ਆਖਿਆ ਜਾ ਹੁਣ ਛੱਡ ਪਿੱਛਾ ਸਾਡਾ ਮਗ਼ਜ਼ ਨ ਪਿਆ ਖਪਾ ਮੀਆਂ
ਰਾਂਝੇ ਬਿਸਤਰਾ ਝਾੜਕੇ ਗੋਲ ਕੀਤਾ ਟੁਰਿਆ ਝੰਗ ਸਯਾਲਾਂ ਦੇ ਦਾ ਮੀਆਂ
ਚਿੜੀਯਾਂ ਕਾਂ ਬੋਲੇ ਪੈਂਛੀ ਜੰਗਲਾਂ ਦੇ ਰਹੇ ਰਬ ਦਾ ਨਾਮ ਧਿਆ ਮੀਆਂ
ਅੱਧੀ ਰਾਤ ਜੋ ਹਾ ਿਆਂ ਹਲ ਜੋਏ ਜੋਗੀ ਥੱਕ ਪਏ ਜੋਤਰੇ ਲਾ ਮੀਆਂ

ਸਾਹਿਬ ਸ਼ੌਕ ਸਵਾਣੀਆਂ ਮਰਦ ਜੇਹੜੇ ਦੌੜੇ ਨ੍ਹਾਉਣ ਨੂੰ ਜਾਣ ਦਰਯਾ ਮੀਆਂ
ਲੁਡਨ ਪੂਰ ਭਰਯਾ ਪਾਰ ਜਾਉਣੇ ਨੂੰ ਦੂਰੋਂ ਦੇਖਯੋ ਸੂ ਨਿਗਾਹ ਚਾ ਮੀਆਂ
ਕੂਕ ਮਾਰ ਕੇ ਜ਼ੋਰ ਦੀ ਆਖਿਓਸੂ ਝੱਬ ਆ ਮੀਆਂ ਝੱਬ ਆ ਮੀਆਂ
ਤੇਰੇ ਨਾਲ ਦਾ ਸਾਥ ਤਯਾਰ ਹੋਇਆ ਕਦਮ ਰੱਖ ਨਾ ਨਾਲ ਅਦਾ ਮੀਆਂ
ਜਾਣਾ ਪਾਰ ਹੈ ਤੇ ਦੌੜ ਕੇ ਬੈਠ ਬੇੜੀ ਪੈਸਾ ਕੰਨੀਉ ਖੋਲ ਫੜਾ ਮੀਆਂ
ਲਾਹੌਰੀ ਕਿਹਾ ਰਾਂਝੇ ਚਾੜ੍ਹ ਰੱਬ ਲੇਖੇ ਖਾਲੀ ਪਲਿਓਂ ਮੈਂ ਸਫਾ ਮੀਆਂ

ਜਵਾਬ ਲੁਡਨ ਮਲਾਹ

ਲੁਡਨ ਖ਼ਾਲੀ ਦਾ ਨਾਮ ਸੁਣ ਝਿੜਕ ਦਿੱਤੀ ਵੰਝ ਮਾਰਕੇ ਖੋਪਰ ਉਡਾਂਗਾ ਓਏ
ਟੁਕਰ ਕਪੜਾ ਲੈ ਬਗੈਰ ਤੈਨੂੰ ਬੇੜੀ ਵਿਚ ੧ ਕਦੀ ਬਠਾਂਗਾ ਓਏ
ਜ਼ੋਰਾ ਵਰੀ ਜੇ ਆਣਕੇ ਚੜ੍ਹੇਂ ਬੇੜੀ ਤੈਨੂੰ ਵਿੱਚ ਝਨਾਂ ਡੁਬਾਂਗਾ ਓਏ
ਲਾਹੌਰੀ ਕੰਨੀਯੋਂ ਖੋਲ ਜੇ ਦੇਏਂ ਪੈਸਾ ਖਾਤਰ ਨਾਲ ਮੈਂ ਪਾਰ ਪੁਚਾਂਗਾ ਓਏ

ਕਹਿਣਾ ਕਵੀਸ਼ਰ

ਪੈਸੇ ਬਾਝ ਨ ਮਾਂ ਤੇ ਬਾਪ ਸੱਜਨ ਪੈਸੇ ਬਿਨਾ ਰਾਜ਼ੀ ਘਰ ਦੀ ਨਾਰ ਨਾਹੀਂ
ਪੈਸੇ ਬਿਨਾਂ ਨ ਭਾਬੀਆਂ ਭਾਈ ਤੇਰੇ ਬਿਨਾਂ ਪੈਸਯੋਂ ਸੋਹਬਤੀ ਯਾਰ ਨਾਹੀਂ
ਬਿਨਾ ਪੈਸਯੋਂ ਮੋਹਿਲ ਤੇ ਮਾੜੀਆਂ ਨ ਬਿਨਾਂ ਪੈਸਯੋਂ ਵਣਜ ਬਪਾਰ ਨਾਹੀਂ
ਬਿਨਾਂ ਪੈਸਯੋਂ ਹੋਨ ਹਕੂਮਤਾਂ ਨ ਪੈਸੇ ਬਿਨਾਂ ਕੋਈ ਖਿਦਮਤਗਾਰ ਨਾਹੀਂ
ਪੈਸੇ ਬਿਨਾਂ ਘਰ ਵਿੱਚ ਪਈ ਭੰਗ ਭੁਜੇ ਬਿਨਾਂ ਪੈਸਯੋਂ ਐਸ਼ ਬਹਾਰ ਨਾਹੀਂ
ਪੈਸਾ ਲਾਲਾ ਖਾਨ ਨਵਾਬ ਪੈਸਾ ਪੈਸੇ ਜੇਹਾ ਕੋਈ ਸਰਦਾਰ ਨਾਹੀਂ
ਪੈਸਾ ਢਾਲ ਫ਼ੌਲਾਦ ਨੂੰ ਮੋਮ ਕਰਦਾ ਪੈਸੇ ਜੇਹਾ ਕੋਈ ਉਸਤਾਕਾਰ ਨਾਹੀਂ
ਪੈਸੇ ਵਾਲਯਾਂ ਨੂੰ ਮਿਲਣ ਪੈਸੇ ਵਾਲੇ ਕੋਈ ਲਵੇ ਗ਼ਰੀਬ ਦੀ ਸਾਰ ਨਾਹੀਂ
ਪੈਸੇ ਬਾਝ ਕੰਢੇ ਉਤੇ ਰਹੇ ਬੈਠਾ ਹੋਵੇਂ ਕੱਦੀ ਦਰਯਾ ਥੀਂ ਪਾਰ ਨਾਹੀਂ
ਲਾਹੌਰੀ ਕਹੇ ਨਕਾਸ਼ ਵਿਚਾਰ ਕਰਕੇ ਪੈਸੇ ਬਿਨਾਂ ਬੰਦਾ ਕਿਸੇ ਕਾਰ ਨਾਹੀਂ

ਅਰਜ਼ ਰਾਂਝਾ

ਆਜਜ਼ ਹੋਕੇ ਰਾਂਝੇ ਨੇ ਅਰਜ਼ ਕੀਤੀ ਦੇ ਲੈ ਝਿੜਕ ਮੀਆਂ ਜ਼ੋਰ ਫ਼ਬਦਾ ਈ

ਮੈਂ ਮੁਸਾਫ਼ਰ ਗ਼ਰੀਬ ਮਸਕੀਨ ਤਾਈਂ ਕਰਦੇ ਪਾਰ ਤੂੰ ਵਾਸਤਾ ਰੱਬਦਾਈ
ਐਵੇਂ ਨੀਰ ਦਰਯਾ ਦਾ ਸਦਾ ਵੈਹਸੀ ਰਾਹ ਮੁਸਾਫ਼ਰਾਂ ਮੇਲ ਸਬੱਬ ਦਾਈ
ਕਰਨ ਫ਼ੈਜ਼ ਜੋ ਏਸ ਜਹਾਂਨ ਉਤੇ ਅੱਗੇ ਜਾ ਕੁਜ ਤਿਨ੍ਹਾਂ ਨੂੰ ਲੱਭਦਾਈ
ਕੱਟਨ ਹਾਰ ਹੈ ਕੁਲ ਮੁਸੀਬਤਾਂ ਦਾ ਬੇੜਾ ਪਾਰ ਲਾਵਣ ਵਾਲਾ ਸੱਬਦਾਈ
ਜਗ ਮੰਗਤਾ ਤੇ ਦਾਤਾ ਰੱਬ ਸਾਈਂ ਐਸਾ ਰੱਬ ਦਾ ਨਾਮ ਅਦੱਬ ਦਾਈ
ਜੋ ਹੈ ਜੀਵ ਜਹਾਂਨ ਦੇ ਬੰਦਿਆਂ ਨੂੰ ਕਾਲ ਦਾਣਿਆਂ ਦੇ ਵਾਂਗ ਚੱਬਦਾਈ
ਲਾਹੌਰੀ ਗਾਫ਼ਲਾਂ ਨੂੰ ਰਬ ਦੂਰ ਜਾਪੇ ਜੇਹੜਾ ਢੂੰਡਦਾ ਓਸਨੂੰ ਲੱਭਦਾਈ

ਜਵਾਬ ਮੱਲਾਹ

ਉਸਦੇ ਨਾਮ ਤੋਂ ਜਾਨ ਕੁਰਬਾਂਨ ਮੇਰੀ ਮੈਂਨੂੰ ਵਾਸਤਾ ਜਿਸਦਾ ਪਾਯਾਈ
ਕਿਸੇ ਕਾਮਲ ਉਸਤਾਦ ਦਾ ਚੰਡਿਆਂਏਂ ਗੱਲਾਂ ਨਾਲ ਚਾ ਜੀਅ ਭਰਮਾਯਾਈ
ਆ ਆ ਹੁਨ ਬਹਿਦਿਆਂ ਢਿਲ ਨ ਕਰ ਗੱਲਾਂ ਵਿੱਚ ਕੀ ਵੱਕਤ ਗਵਾਯਾਈ
ਭੋਲੀ ਭਾਲੜੀ ਸ਼ਕਲ ਅਮੀਰ ਦਿਸੇਂ ਤੇਰੇ ਹਾਲ ਉਤੇ ਰੈਹਿਮ ਆਯਾਈ
ਮਾਰੀ ਛਾਲ ਰਾਂਝੇ ਬੇੜੀ ਵਿੱਚ ਬੈਠਾ ਦਿਲੋਂ ਰਬ ਦਾ ਸ਼ੁਕਰ ਮਨਾਯਾਈ
ਲਾਹੌਰੀ ਠੇਹਲ ਬੇੜਾ ਵੰਝ ਹੱਥ ਫੜਿਆ ਲੁਡਨ ਰੱਬ ਦਾ ਨਾਮ ਧਿਆਯਾਈ

ਰਾਂਝੇ ਦੀ ਖ਼ੁਸ਼ੀ

ਬੇੜੀ ਹੋਈ ਰਵਾਨ ਤੇ ਸ਼ੌਕ ਸੇਤੀ ਰਾਂਝੇ ਵੰਝਲੀ ਪਕੜ ਵਜਾਈਓ ਸੂ
ਸਾਰਾ ਪੂਰ ਬੇੜੀ ਵਿਚ ਮਸਤ ਕੀਤਾ ਸੁੰਦਰ ਰਾਗਨੀ ਭੈਰਵੀ ਗਾਈਓ ਸੂ
ਮਨ ਮੋਹ ਲਿਆ ਨਾਲ ਆਵਾਜ਼ ਬਾਂਕੀ ਐਸੀ ਚੇਟਕ ਪਰੇਮ ਦੀ ਲਾਈਓ ਸੂ
ਓਸ ਘੜੀ ਤੋਂ ਮੈਂ ਕੁਰਬਾਨ ਲਾਹੌਰੀ ਜੇਹੜੀ ਸ਼ੌਕ ਦੇ ਨਾਲ ਲੰਘਾਈਓ ਸੂ

ਰਾਂਝੇ ਦੀ ਮਲਾਹ ਅਗੇ ਅਰਜ਼ ਕਰਨੀ

ਸੁੰਦਰ ਸੇਜ ਪਈ ਨਜ਼ਰ ਰਾਂਝਣੇ ਦੀ ਲੁਡਨ ਮੈਂ ਥੀਂ ਹਾਲ ਪੁਛਾਯਾ ਏ
ਐਡਾ ਕੌਨ ਸ਼ੌਕੀਨ ਹੈ ਦੱਸ ਮੈਨੂੰ ਬੇੜੀ ਵਿੱਚ ਜਿਸ ਪਲੰਘ ਵਿਛਾਯਾ ਏ
ਓਸ ਦੇ ਹੱਥਾਂ ਤੋਂ ਮੈਂ ਕੁਰਬਾਨ ਜਾਵਾਂ ਜਿਸਨੇ ਨਾਲ ਤਰਕੀਬ ਬਨਾਇਆ ਏ
ਬਾਦਸ਼ਾਹ ਨਵਾਬ ਯਾ ਹੋਗ ਰਾਜਾ ਰੇਸ਼ਮ ਨਾਲ ਜਿਸ ਪਲੰਘ ਉਨਾਇਆ ਏ
ਜਰੀ ਬਾਫ਼ਤਾ ਮਖ਼ਮਲੀ ਛੇਜ ਉਤੇ ਤੱਕੀਏ ਅਜਬ ਉਛਾੜ ਚੜ੍ਹਾਇਆ ਏ

ਵਾਹਵਾਹ ਸੋਣਛਬੇ ਸੋਹਣ ਅਜਬ ਫ਼ੱਬੇ ਗਿਰਦੇ ਖ਼ੂਬ ਝਾਲਰ ਰੰਗ ਲਾਇਆ ਏ
ਆਵੇ ਕਦੋਂ ਸ਼ੌਕੀਨ ਓਹ ਸੌਣ ਵਾਲਾ ਜਿਸਨੇ ਨਾਲ ਪਰੀਤ ਬਨਵਾਇਆ ਏ
ਕੀ ਜ਼ਾਤਿ ਕਿਸ ਜਾਦੇ ਰਹਣ ਵਾਲਾ ਕੇਹੜਾ ਬਾਪ ਕਿਸ ਮਾਂ ਦਾ ਜਾਇਆ ਏ
ਰਾਜੇ ਇੰਦ੍ਰ ਦੇ ਬੈਹਿਣਦਾ ਤੱਖਤ ਜਾਪੇ ਕਿਧਰੋਂ ਪੱਰੀਆਂ ਨੇ ਆਨ ਟਕਾਇਆਏ
ਜਾਪੇ ਇਨ੍ਹਾਂ ਸੁਨਹਿਰੀ ਪਾਵਯਾਂ ਤੇ ਲਾਹੌਰਾ ਸਿੰਘ ਥੀਂ ਨਕਸ਼ ਕਰਾਇਆ ਏ

ਜਵਾਬ ਲੁਡਨ ਮਲਾਹ

ਲੁਡਨ ਆਖਿਆ ਜੱਟੀ ਕੇ ਪਰੀ ਆਖਾਂ ਨੱਢੀ ਹੀਰ ਦਾ ਪਲੰਘ ਸਦਾਈਦਾਏ
ਸ਼ਹਿਰ ਝੰਗ ਸਿਆਲ ਪੀਉ ਨਾਮ ਚੂਚਕਮਲਕੀ ਨਾਮ ਜਟੇਟੀ ਦੀ ਮਾਈਦਾ ਏ
ਸਈਆਂ ਨਾਲ ਲੈਕੇ ਖੇਡਨ ਆਂਵਦੀਏ ਰੋਜ਼ ਸੈਰ ਝਨਾਂ ਕਰਾਈਦਾ ਏ
ਏਸੇ ਪੱਤਨ ਉਤੇ ਮੇਰੀ ਨੌਕਰੀ ਏ ਸਦਾ ਚੂਚਕੇ ਦਾ ਨਿਮਕ ਖਾਈਦਾ ਏ
ਕੁੜੀਆਂ ਹਸਦੀਆਂ ਗਾਉਂਦੀਆਂ ਦੇਖਕੇਤੇ ਮੀਆਂ ਸ਼ਰਮ ਕਰਮੁਖਛਪਾਈਦਾਏ
ਲਾਹੌਰੀ ਜੇ ਜਾਪੇ ਮੈਲੀ ਨਜ਼ਰ ਵਾਲਾ ਬੇੜੀ ਵਿੱਚ ਨ ਕਦੀ ਬਠਾਈਦਾ ਏ

ਸਵਾਲ ਰਾਂਝਾ

ਰਾਂਝੇ ਆਖਿਆ ਲੁਡਨਾ ਘੱੜੀ ਮੇਲਾ ਕਿਥੋਂ ਫੇਰ ਮੁਸਾਫ਼ਰਾਂ ਆਂਵਨਾ ਈਂ
ਭਲਕੇ ਪਰਤ ਕੇ ਮੂਲ ਨਾ ਲੰਗਨਾਏਂ ਜੇਹੜਾ ਨੀਰ ਨੀਵੇਂ ਅੱਜ ਜਾਂਵਨਾਈਂ
ਨਦੀ ਨਾਂਵ ਸੰਜੋਗ ਹੈ ਲੱਗ ਬੰਨੇ ਅਪੋ ਅਪਨੀ ਘੱਰੀਂ ਸਭ ਧਾਂਵਣਾਈਂ
ਮੀਆਂ ਮੰਨ ਸਵਾਲ ਉਨੀਂਦਰਾ ਮੈਂ ਏਸ ਪਲੰਘ ਉਤੇ ਝਟ ਸੌਣਾ ਈਂ
ਦੂਰੋਂ ਵੇਖਦਾ ਰਹੀਂ ਜਦ ਹੀਰ ਆਵੇ ਮੈਂਨੂੰ ਝੂਣ ਕੇ ਚਾ ਜਗਾਵਣਾ ਈਂ
ਲਾਹੌਰੀ ਹੀਰ ਦਾ ਏ ਚਾਹੇ ਪੀਰ ਦਾ ਏ ਅਸਾਂ ਪਲੰਘ ਨੂੰ ਦਾਗ਼ ਨ ਲਾਵਨਾ ਈਂ

ਜਵਾਬ ਲੁਡਨ

ਲੁਡਨ ਆਖਿਆ ਸੇਜ ਤੇ ਸੌਣ ਲੋੜੇਂ ਮੀਆਂ ਤਨ ਦੀ ਖੱਲ ਲੁਹਾਵਣੀ ਊਂ
ਸਈਆਂ ਸ਼ੋਖਤੇ ਅੱਥਰੀ ਹੀਰ ਕੋਲੋਂ ਖ਼ਿੰਡੀ ਸੀਸ ਦੀ ਝੰਫ ਬਹਾਵਣੀ ਊਂ
ਸੌਂ ਜਾ ਮੇਰਾ ਜ਼ਿਮਾ ਨਹੀਂ ਕੋਈ ਹੁਣੇ ਘੱੜੀ ਪਲ ਨੂੰ ਹੀਰ ਆਉਂਣੀ ਊਂ
ਜਾਪੇ ਅੱਜ ਤੇਰੇ ਬਾਬ ਬੁਰੀ ਹੋਸੀ ਮੁਸ਼ਕਲ ਤੁਧ ਨੂੰ ਜਾਨ ਛੁਡਾਉਂਣੀ ਊਂ
ਤੇਰੇ ਸਿਰ ਸਬ ਗਲ ਵਰ੍ਹਾਉਂਣੀ ਊ ਮੈਂ ਤੇ ਆਪਣੀ ਜਾਂਨ ਬਚਾਉਣੀ ਊਂ

ਲਾਹੌਰੀ ਨਾਲ ਮਿੰਨਤ ਰਾਂਝਾ ਸੇਜ ਸੁਤਾ ਹੋਸੀ ਸੋਈ ਜੋ ਰੱਬ ਨੂੰ ਭਾਉਂਦੀਊਂ

ਕਹਿਨਾ ਕਵੀਸ਼ਰ

ਇਕ ਦੋ ਘੱੜੀ ਅੰਦਰਬੇੜੀ ਪਾਰਪਹੁੰਚੀ ਨੀਂਦਰ ਰਾਂਝਣੇ ਜ਼ੋਰ ਘੱਨ ਘਟਆਇ
ਲੁਡਨ ਬੇਖਿਆਲ ਸੀ ਹੀਰ ਨੇੜੇ ਸਈਆਂ ਨਾਲ ਦੌੜੀ ਝਟਪੱਟ ਆਈ
ਹੱਥ ਪੱਟ ਰੁਖਸਾਰ ਤੇ ਪੱਟ ਸੀਨਾ ਹੀਰ ਪਹਿਨ ਗੁਲਬਦਨ ਤੇ ਪੱਟ ਆਈ
ਚਿੱਟਾ ਮੁਖੜਾ ਮਾਹ ਤੇ ਜ਼ੁਲਫ ਕਾਲੀ ਕਾਲੀ ਨਾਗਣੀ ਜਿਵੇਂ ਉਲੱਟ ਆਈ
ਦੇਖ ਸੇਜ ਵੱਲੇ ਬਿਜਲੀ ਵਾਂਗ ਕੜਕੀ ਗੜਾ ਬਰਸਨੇ ਨੂੰ ਕੈਰੀ ਘੱਟ ਆਈ
ਲਾਹੌਰੀ ਆਖ ਜੋ ਲੁਡਨ ਦੀ ਬਾਬ ਕੀਤੀ ਹੀਰ ਸ਼ੇਰਨੀ ਵਾਂਗ ਕਰ ਝੱਟ ਆਈ

ਮਲਾਹ ਦੀ ਦੁਰਗੱਤ

ਮਾਰੇ ਹੀਰ ਛੱਮਕਾਂ ਨਾਲੇ ਸਬ ਸਈਆਂ ਲੁਡਨ ਮੈਂ ਦਾ ਚੰਮ ਉਧੇੜਿਆ ਏ
ਮੇਰੀ ਸੇਜ ਉਤੇ ਅੱਜ ਸੌਣ ਵਾਲਾ ਦੱਸ ਲੁਡਨਾ ਕੌਨ ਸਹੇੜਿਆ ਏ
ਤੋਬਾ ਤੋਬ ਕਰਦਾ ਰੋ ਰੋ ਕਹੇ ਲੁਡਨ ਹੀਰੇ ਤੁਧ ਦਾ ਕੁਝ ਨ ਫੇੜਿਆ ਏ
ਲਾਹੌਰੀ ਹੀਰਸਈਆਂ ਲੁਡਨਪੇਸ਼ ਪਈਆਂ ਸੁਤਾ ਰਾਂਝਨਾ ਕਿਸੇ ਨ ਛੇੜਿਆਏ

ਜਵਾਬ ਰਾਂਝਾ ਬਾਦ ਬੇਦਾਰੀ

ਰੌਲਾ ਪਿਆ ਖੁਲੀ ਨੀਂਦਰ ਉਠ ਰਾਂਝੇ ਪੱਲਾ ਮੁਖ ਤੋਂ ਪਰੇ ਹਟਾਯਾ ਏ
ਮੂਹੋਂ ਆਖਿਆ ਸੂ ਗੁਨ੍ਹਾਗਾਰ ਮੈਂ ਹੀ ਏਸ ਮਲਾਹ ਨ ਕੁਝ ਗਵਾਯਾ ਏ
ਬਖਸ਼ੋ ਏਸ ਨੂੰ ਕਹਿਣਾ ਜੋ ਕਹੋ ਮੈਨੂੰ ਜਿਸ ਨੇ ਸੇਜ ਉਤੇ ਪਾਸਾ ਲਾਯਾ ਏ
ਨੀਂਦਰ ਆਈ ਰਾਹੀ ਝੱਟ ਅੱਖ ਲਾਈ ਨਾਹੀਂ ਪਲੰਘ ਦਾ ਕੁਝ ਘਸਾਯਾ ਏ
ਤੁਸਾਂ ਕੀ ਐਵੇਂ ਥੋੜੀ ਗੱਲ ਪਿੱਛੇ ਮਾਰ ਮਾਰ ਮਲਾਹ ਉੜਾਯਾ ਏ
ਲਾਹੌਰੀ ਐਡ ਗੁਮਾਨ ਇਸ ਸੇਜ ਦਾਏ ਤੁਸਾਂ ਕਹਿਰ ਤੇ ਜ਼ੁਲਮ ਕਮਾਯਾ ਏ

ਰਾਂਝੇ ਨੂੰ ਦੇਖਕੇ ਹੀਰ ਮਸਤ ਹੋਈ

ਨੈਣ ਰਾਂਝਣੇ ਦੇ ਹੁਸਨ ਹੀਰ ਵੇਖਣ ਹੱਸ ਕੇ ਅੱਖੀਆਂ ਕੀਤੀਆਂ ਹੀਰ ਦੋਵੇਂ
ਸੀਨਾ ਚੀਰਕੇ ਜਿਗਰ ਥੀਂ ਪਾਰ ਹੋਏ ਐਸੇ ਨਿਗਾਹਵਾਲੇ ਚੱਲੇ ਤੀਰ ਦੋਵੇਂ
ਜ਼ਾਹਿਰ ਗੱਲ ਕਲਾਮ ਨ ਮੂਲ ਹੋਈ ਬਾਤਨ ਵਿਚ ਹੋਏ ਖੰਡ ਖੀਰ ਦੋਵੇਂ
ਲਾਹੌਰੀ ਉਠਕੇ ਰਹੇ ਨ ਜਾਣ ਜੋਗੇ ਐਸੇ ਇਸ਼ਕ ਕੀਤੇ ਦਾਮਨਗੀਰ ਦੋਵੇਂ

ਮਿਨਤ ਹੀਰ

ਘੋਲੀ ਬੈਠ ਬੇੜੀ ਸੇਜ ਹੀਰ ਤੇਰੀ ਬੰਦੀ ਸਣੇ ਸਹੇਲੀਆਂ ਗੋਲੀਆਂ ਵੇ
ਹੱਥ ਲਾ ਨਾਹੀਂ ਤੈਂਨੂੰ ਮਾਰ ਬੈਠੀ ਕੋਈ ਸੁਖ਼ਨ ਨ ਮੰਦੜਾ ਬੋਲੀਆਂ ਵੇ
ਚੀਰੇ ਵਾਲਿਆ ਹੀਰ ਦਾ ਮਨ ਮੋਹਿਆ ਗੱਲਾਂ ਚਿੱਤ ਦੀਆਂ ਸੱਚ ਖੋਲੀਆਂ ਵੇ
ਵੇ ਸ਼ਾਹਜ਼ਾਦਿਆ ਹੁਸਨ ਦੀ ਖੈਰ ਪਾਈਂ ਨੈਣਾਂ ਹੀਰ ਦੇ ਅੱਡੀਆਂ ਝੋਲੀਆਂ ਵੇ
ਮੇਰੀ ਤੁਧ ਦੀ ਪ੍ਰੀਤ ਕਦੀਮ ਦੀਏ ਪਾਈਆਂ ਵਿੱਚ ਨ ਕੋਈ ਵਿਚੋਲੀਆਂ ਵੇ
ਮਨ ਤਨ ਰੱਤੀ ਰੰਗ ਇਸ਼ਕ ਤੇਰੇ ਸ਼ੌਕ ਪ੍ਰੇਮ ਖ਼ਡਾਈਆਂ ਹੋਲੀਆਂ ਵੇ
ਸਾਰੀ ਉਮਰ ਮੌਜਾਂ ਮਾਣ ਜਾਣ ਮੇਰੀ ਤੁਹੀਂ ਢੋਲ ਮੈਂ ਤੁਧ ਦੀ ਢੋਲੀਆਂ ਵੇ
ਪਾਲੀਂ ਇਸ਼ਕ ਐਸਾ ਸਾਰੇ ਦੇਸ ਅੰਦਰ ਰਾਂਝੇ ਹੀਰ ਦੀਆਂ ਪੈਨ ਬੋਲੀਆਂ ਵੇ
ਤੇਰੀ ਜਿਬ ਰਸੀਲੜੀ ਮਨਭਾਈਆਂ ਗੱਲਾਂ ਮਿੱਠੀਆਂ ਭੋਲੀਆਂ ਭੋਲੀਆਂ ਵੇ
ਲਾਹੌਰੀ ਕਹੇਂ ਜੋ ਸਬ ਕਬੂਲ ਮੈਂਨੂੰ ਨੈਣਾ ਤੇਰਿਆਂ ਦੀ ਬੰਦੀ ਰੋਲੀਆਂ ਵੇ

ਜਵਾਬ ਰਾਂਝਾ

ਹੀਰੇ ਇਸ਼ਕ ਦਾ ਨਾਮ ਆਸਾਨ ਲੈਣਾ ਲੱਗੇ ਇਸ਼ਕ ਤੇ ਬਹੁਤ ਖਵਾਰ ਕਰਦਾ
ਅੰਦਰ ਲਾਵੀਵੇ ਦੋਸਤੀ ਇਸ਼ਕ ਬਾਹਰ ਢੋਲ ਮਾਰਕੇ ਨਸ਼ਰ ਸੰਨਸਾਰ ਕਰਦਾ
ਲੱਖਾਂ ਵੇਖ ਮੁਸੀਬਤਾਂ ਛੱਡ ਜਾਂਦੇ ਪੂਰਾ ਕੋਈ ਕੋਈ ਕੌਲ ਕਰਾਰ ਕਰਦਾ
ਲਾਹੌਰੀਇਸ਼ਕਕਰਸਾਈਂ ਦਾ ਪਾਰਹੋਵੇਂਹੋਰਇਸ਼ਕਨਹੀਂਕਿਸੇਨੂੰ ਪਾਰਕਰਦਾ

ਮਿਨਤ ਹੀਰ

ਮੇਰਾ ਯਾਰ ਖਾਂਵਦ ਸੱਚਾ ਤੂਹੀਂ ਮਾਲਕ ਸ਼ਾਹਦ ਹਾਲ ਇਸ ਬਾਤਦਾ ਰੱਬ ਮੇਰਾ
ਘਰ ਬੈਠਿਆਂ ਹੀਰ ਨਿਹਾਲ ਕੀਤੀ ਆਪੇ ਜੋੜਿਓ ਆਣ ਸਬੱਬ ਮੇਰਾ
ਲਹਿਰ ਇਸ਼ਕ ਝੱਨਾ ਵਿੱਚ ਜੀਵ ਡੁਲਾ ਬੇੜਾ ਪਾਰ ਚਾ ਲਾਉਂਣ ਝੱਬ ਮੇਰਾ
ਹਰ ਵਕ਼ਤ ਹੀ ਤੇਰਾ ਦੀਦਾਰ ਹੋਵ ਹੋਰ ਚਿੱਤ ਨਾਂਹੀਂ ਕੋਈ ਲੱਬ ਮੇਰਾ
ਮਾਪੇ ਲੋੜਦੇ ਨੇ ਚਾਰੂ ਮੱਝੀਆਂ ਦਾ ਘਰ ਬਣ ਗਯਾ ਢੰਗ ਅਜੱਬ ਮੇਰਾ
ਲਾਹੌਰੀ ਕਹਾਂਗੀ ਮੈਂ ਜਿਵੇਂ ਤਿਵੇਂ ਹੋਸੀ ਕੇਹਾ ਮੰਨਸੀ ਮਾਈ ਤੇ ਬਬ ਮੇਰਾ

ਮਿਨਤ਼ ਹੀਰ ਦੂਜੀ ਵੇਰ

ਤੂਹੀਂ ਜਾਂਨ ਤੇ ਮਾਲ ਈਮਾਨ ਮੇਰਾ ਹਰ ਦਮ ਸੁਖ ਤੇਰਾ ਬੰਦੀ ਚਾਹਨੀਆਂ ਵੇ
ਤੇਰੇ ਬਿਨਾ ਮੈਂ ਕੰਤ ਨ ਹੋਰ ਲੋੜਾਂ ਸੱਚੀ ਕਸਮ ਕੁਰਾਂਨ ਦੀ ਖਾਨੀਆਂ ਵੇ

ਤੂੰ ਵੀਂ ਰੱਬ ਰਸੂਲ ਨੂੰ ਯਾਦ ਕਰਕੇ ਪੱਕਾ ਕੌਲ ਦੇਹ ਦਿਲਬਰਾ ਜਾਨੀਆਂ ਵੇ
ਚੱਲ ਨਾਲ ਮੇਰੇ ਤੇਰੇ ਰਹਿਣ ਵਾਲੀ ਘਰ ਕੋਈ ਤਦਬੀਰ ਬਣਾਨੀਆਂ ਵੇ
ਚਾਰੂ ਮਹੀਂ ਦਾ ਨਹੀਂ ਸੀ ਭਾਲ ਲਧਾਂਦਾ ਮਾਂ ਬਾਪ ਨੂੰ ਏਹ ਸੁਣਾਨੀਆਂ ਵੇ
ਲਾਹੌਰੀ ਹੀਰ ਲਡਿੱਕੜੀ ਮਾਪਿਆਂ ਥੀਂ ਜੋ ਕਹਨੀਆਂ ਸੋਈ ਮਨਾਨੀਆਂ ਵੇ

ਹੀਰ ਦੀ ਮਿੰਨਤ ਮੰਨ ਕੇ ਰਾਂਝੇ ਦਾ ਜਵਾਬ

ਮੈਂ ਰੱਬ ਨੂੰ ਯਾਦ ਕਰ ਕੌਲ ਦਿੱਤਾ ਮੱਝੀਂ ਚਾਰਸਾਂ ਜਾਨ ਕੁਰਬਾਨ ਹੀਰੇ
ਚੂੰਡਾ ਰੰਨ ਦਾਹੜੀ ਮੁਛ ਪੱਗ ਵਾਲੇ ਰਹੇ ਮਰਦ ਦੀ ਇਕ ਜ਼ਬਾਨ ਹੀਰੇ
ਅੱਖੀਂ ਲਾਈਆਂ ਦਾ ਵੇਲਾ ਯਾਦ ਰੱਖੀਂ ਜਾਈਂ ਛਡ ਨ ਦੀਨ ਈਮਾਨ ਹੀਰੇ
ਜੇਹੜਾ ਇਸ਼ਕ ਥੀਂ ਬਿੜਕਿਆ ਮੂੰਹ ਕਾਲਾ ਢੋਈ ਮਿਲੇ ਨਾਂ ਉਸ ਜਹਾਂਨ ਹੀਰੇ
ਜੇਹੜੇ ਇਸ਼ਕਦੀ ਰਮਜ਼ ਥੀਂ ਹੋਣ ਵਾਕਫ਼ ਦੇਵਨ ਸੀਸ ਤੇ ਭੇਤ ਛਪਾਨ ਹੀਰੇ
ਦੀਦ ਯਾਰ ਕਾਰਨ ਆਸ਼ਕ ਚੜ੍ਹਨ ਸੂਲੀ ਕੋਈ ਆਪਣੀ ਖੱਲ ਲੁਹਾਂਣ ਹੀਰੇ
ਆਸ਼ਕ ਨੈਣਾਂ ਦੇ ਮੋਰਚੇ ਲਾ ਬੈਠੇ ਇਸ਼ਕ ਰੱਬ ਦਾ ਇਕ ਨਿਸ਼ਾਨ ਹੀਰੇ
ਸਾਬਤ ਕਦਮ ਰਹੇ ਰਾਹੇ ਇਸ਼ਕ ਅੰਦਰ ਹੋਵੇ ਰੱਬ ਜਿਸਤੇ ਮੇਹਰਬਾਂਨ ਹੀਰੇ
ਮੈਂ ਤਖਤ ਹਜ਼ਾਰਿਉਂ ਝੰਗ ਦੀ ਤੂੰ ਰੱਬ ਮੇਲ ਕੀਤਾ ਏਥੇ ਆਣ ਹੀਰੇ
ਲਾਹੌਰੀ ਕੇਹਾ ਅੱਛਾ ਰਲਕੇ ਕਟ ਲਈਏ ਕੋਈ ਘੜੀ ਦੀ ਹੈ ਗੁਜ਼ਰਾਨ ਹੀਰੇ

ਹੀਰ ਦਾ ਰਾਂਝੇ ਨੂੰ ਘਰ ਲੈ ਜਾਣਾ

ਗੱਲਾਂ ਮਿੱਠੀਆਂ ਨਾਲ ਪਰਚਾ ਰਾਂਝਾ ਘਰ ਨੂੰ ਨਾਲ ਈ ਹੀਰ ਲੈ ਆਈਏ ਜੀ
ਸੈਨਤ ਨਾਲ ਚਾ ਦਸਿੱਯਾ ਬਾਪ ਚੂਚਕ ਰਾਂਝੇ ਦੁਆ ਸਲਾਮ ਬੁਲਾਈਏ ਜੀ
ਸ਼ਕਲ ਦੇਖ ਸ਼ਰੀਫ਼ ਦੀ ਚੂਚਕੇ ਨੇ ਮੂੰਹੋਂ ਆਖਿਆ ਏ ਬਹਿ ਜਾਈਏ ਜੀ
ਅੰਦਰ ਮਾਂ ਪਯਾਰੀ ਨੂੰ ਜਾਕੇ ਤੇ ਸਾਰੀ ਹੀਰ ਨੇ ਗੱਲ ਸਮਝਾਈਏ ਜੀ
ਮਲਕੀ ਬੈਠ ਚੂਚਕ ਦੋਹਾਂ ਪੁਛਿਆ ਏ ਤੈਂਡਾ ਵਤਨ ਕੀ ਜ਼ਾਤ ਫ਼ੁਰਮਾਈਏ ਜੀ
ਵਤਨ ਤਖ਼ਤ ਹਜ਼ਾਰਾ ਤੇ ਜ਼ਾਤ ਰਾਂਝਾ ਕਿਸਮਤ ਲਿਆਏ ਜਾ ਦਿਖਾਈਏ ਜੀ
ਕਰੋ ਮੇਹਰਬਾਨੀ ਕੋਈ ਕਾਰ ਦੱਸੋ ਕਰੀਏ ਹੀਲੜਾ ਤੇ ਟੁਕੜਾ ਖਾਈਏ ਜੀ
ਹੀਰ ਝੱਟ ਬੋਲੀ ਹੋਰ ਕਾਰ ਕੀਏ ਏਹਨੂੰ ਮੱਝੀਆਂ ਦੇ ਮਗਰ ਲਾਈਏ ਜੀ
ਚੂਚਕ ਆਖਿਆਏ ਤੈਂਨੂੰ ਕਾਰ ਦਿਤੀ ਮੰਗੂ ਅਸਾਂ ਦਾ ਨਿੱਤ ਚਰਾਈਏ ਜੀ

ਲਾਹੌਰੀਨੇਕ ਨੀਯੱਤ ਹੋਕੇ ਉਮਰ ਕੱਟੋ ਕੋਈ ਖੱਟਣੀ ਨਹੀਂ ਬੁਰਿਆਈਏ ਜੀ

ਹੀਰ ਦਾ ਰਾਂਝੇ ਨੂੰ ਰੋਟੀ ਦੇਣ ਲਈ ਆਪਣੀ ਮਾਂ ਨੂੰ ਕਹਿਣਾ

ਮਾਏ ਦੇਹ ਰੋਟੀ ਝੱਬ ਰਾਂਝਣੇ ਨੂੰ ਪਈ ਸ਼ਾਮ ਸਵੇਰ ਦਾ ਭੁੱਖੜਾ ਏ
ਮਲਕੀ ਆਖਿਆ ਏ ਲੈ ਖਾਹ ਬੀਬਾ ਹਾਜ਼ਰ ਜੇਹਾ ਪੱਕਾ ਮਿੱਸਾ ਰੁੱਖੜਾ ਏ
ਏਹ ਉਮਰ ਤੇ ਘਰੋਂ ਪਰਦੇਸ ਆਯਾ ਖਬਰੇ ਕੀ ਬਣਿਆ ਇਹਨੂੰ ਦੁੱਖੜਾ ਏ
ਲਾਹੌਰੀ ਮੰਜ਼ਲਾਂ ਮਾਰ ਹੈਰਾਨ ਕੀਤਾ ਸੁਕੇ ਹੋਠ ਕੁਮਲਾਗਿਆ ਮੁੱਖੜਾ ਏ

ਕਹਿਣਾ ਕਵੀਸ਼ਰ

ਬਿਨਾਂ ਰੋਟੀਓਂ ਰੱਬ ਨ ਯਾਦ ਆਵੇ ਬਿਨਾਂ ਰੋਟੀਓਂ ਬਾਤ ਨ ਭਾਉਂਦੀ ਏ
ਬਿਨਾਂ ਰੋਟੀਓਂ ਚੈਨ ਆਰਾਮ ਨਾਹੀਂ ਬਿਨਾਂ ਰੋਟੀਓਂ ਨੀਂਦ ਨ ਆਉਂਦੀ ਏ
ਬਿਨਾਂ ਰੋਟੀਓਂ ਧਰਮ ਈਮਾਨ ਨਾਹੀਂ ਭੁਖ ਸ਼ਰਮ ਹਯਾ ਗਵਾਉਂਦੀ ਏ
ਲਾਹੌਰੀ ਕੇਹਾ ਰੋਟੀ ਏਸ ਜਹਾਨ ਅੰਦਰ ਜੋ ਚਾਹੇ ਸਾਈਆਂ ਸੋ ਕਰਾਉਂਦੀ ਏ

ਕਹਿਣਾ ਕਵੀਸ਼ਰ ਹੋਰ

ਕਰਦਾ ਕਾਰ ਰੁਜ਼ਗਾਰ ਨ ਕੋਈ ਹੀਲਾ ਜੇ ਨਾਂ ਲਾਂਵਦਾ ਰਬ ਇਨਸਾਨ ਨੂੰ ਭੁੱਖ
ਪੈਦਾਵਾਰ ਜੋ ਜੀਵ ਜਹਾਨ ਉੱਤੇ ਕੀਤਾ ਜ਼ੋਰ ਇਨਸਾਨ ਹੈਵਾਨ ਨੂੰ ਭੁੱਖ
ਜਿੱਥੋਂ ਤੀਕ ਆਸਮਾਨ ਜ਼ਮੀਂਨ ਵਸੋਂ ਥਾਂ ਥਾਂ ਚਮੜੀ ਸਾਰੇ ਜਹਾਨ ਨੂੰ ਭੁੱਖ
ਭੱਠਝੋਕਿਆ ਲਿਖਿਆ ਵਿਚ ਕਿਸਮਤ ਹੋਯਾ ਤੰਗ ਲਗੀ ਸੁਲ਼ੇਮਾਨ ਨੂੰ ਭੁੱਖ
ਭਲਾ ਕਿਸੇ ਦੀ ਲਗੀ ਨੂੰ ਕੌਣ ਜਾਣੇ ਜਾਣੇ ਜਦੋਂ ਲੱਗੇ ਅਪਣੀ ਜਾਨ ਨੂੰ ਭੁੱਖ
ਸੁਤੇ ਰਾਤ ਖਾ ਕੇ ਦਿਨੇ ਫੇਰ ਹਾਜ਼ਰ ਲਾਹੌਰੀ ਆਗਈ ਬੁਰੀ ਸਤਾਨ ਨੂੰ ਭੁੱਖ

ਰਾਂਝੇ ਨੇ ਰੋਟੀ ਖਾਣੀ

ਰਾਂਝੇ ਬਿਸਮਿੱਲਾ ਕਹਿਕੇ ਪਕੜ ਰੋਟੀ ਜਿਤਨੀ ਤਲਬ ਹੈਸੀ ਪੇਟ ਪਾਈਓ ਸੂ
ਛੰਨਾ ਲੱਸੀ ਦਾ ਪੀਕੇ ਸ਼ੁਕਰ ਕੀਤਾ ਮੰਜੀ ਉਠ ਨਵੇਕਲੇ ਡਾਈਓ ਸੂ
ਐਸਾ ਨੀਂਦ ਦਾ ਮਾਰਿਆ ਪਿਆ ਲੰਮਾ ਬੀਤੀ ਰਾਤ ਪ੍ਰਭਾਤ ਚੜ੍ਹਾਈਓ ਸੂ
ਲਾਹੌਰੀ ਰੱਬ ਦਾ ਨਾਮ ਨਾਘੜੀ ਲੀਤਾ ਗਾਫ਼ਲ ਸੁਤਿਆਂ ਉਮਰ ਵੰਞਾਈਓ ਸੂ

ਆਖਣਾ ਚੂਚਕ

ਚੂਚਕ ਆਖਿਆ ਉਠਕੇ ਜਾਹ ਬੇਲੇ ਮਹੀਂ ਸਾਰੀਆਂ ਛੇੜ ਸਮ੍ਹਾਲ ਮੀਆਂ

ਸੋਟਾ ਮਾਰਕੇ ਨਹੀਂ ਭਜੌਣੀਆਂ ਨੀ ਰਸਤੇ ਜਾਵਣਾ ਸਹਜ ਦੀ ਚਾਲ ਮੀਆਂ
ਏਹਨਾਂ ਮੱਝੀਂ ਦੀ ਕਦਰ ਹੈ ਅਸਾਂ ਤਾਈਂ ਜੇਹੜੇ ਥਕ ਰਹੇ ਪਾਲ ਪਾਲ ਮੀਆਂ
ਚੇਤਾ ਹੋਵੇਂ ਗਾਫਲ ਘਿੰਨ ਚੋਰ ਖੜਨੀਂ ਫੇਰ ਕੇਹੜਾ ਹੋਗ ਦਵਾਲ ਮੀਆਂ
ਮਾਲੋਂ ਜਿੰਦਪਿਆਰੀਜਿੰਦੋਂ ਮਾਲਪਯਾਰਾ ਸਮਝਅਪਣਾਕਰੀਂ ਖਿਆਲ ਮੀਆਂ
ਵਕਤਸ਼ਾਮਦੇ ਪਿੰਡਨੂੰਲਿਔਣਲਗਿਆਂ ਨਜ਼ਰਮਾਰਮੇਲੀਂ ਢੂੰਢ ਭਾਲ ਮੀਆਂ
ਵਾਟੇ ਕਿਸੇ ਦੇ ਖੇਤ ਨੂੰ ਪੈਣ ਨਾਹੀਂ ਪਿੱਛੇਆਪ ਆਵੀਂ ਨਾਲ ਨਾਲ ਮੀਆਂ
ਆਉਂਣ ਜਾਉਂਣ ਰੀਆਂ ਆਪੇ ਨਾਲ ਤੇਰੇ ਹੈਨ ਇਕਦੋ ਰੋਜ਼ ਮੁਹਾਲ ਮੀਆਂ
ਮੁੰਡੇ ਬਹੁਤਛੇੜੂਕਿਧਰੇਲੜੀਂ ਨਾਹੀਂ ਲੈਣੀਕਿਸੇਥੀਂ ਮੂਲ ਨਹੀਂ ਗਾਲ ਮੀਆਂ
ਲਾਹੌਰੀ ਖੁਸ਼ੀ ਕਟਮਹੀਂ ਦੀ ਕਾਰ ਅੰਦਰਦਿਨਮਾਹਛੇਮਾਹੀਆਂ ਸਾਲ ਮੀਆਂ

ਕਹਿਣਾ ਕਵੀਸ਼ਰ ਮਝੀਆਂ ਦੀ ਸਿਫਤ ਉਤੇ

ਰਾਂਝੇ ਤਰਫ਼ ਬੇਲੇ ਮੱਝੀਛੇੜੀਆਂ ਚਾ ਸੋਹਨ ਕਾਲੀਆਂ ਬੂਰੀਆਂ ਝੋਟੀਆਂ ਨੀ
ਚਿੱਟ ਅਖੀਆਂ ਨੀਲੀਆਂ ਵੈਲਆਂ ਕਈ ਮੂਸੇਰੰਗ ਪਤੀਲੀਆਂ ਮੋਟੀਆਂ ਨੀ
ਖਿੱਲਾਂ ਚੱਪੀਆਂ ਬਿੱਲੀਆਂ ਮੋਟ ਥਣੀਆਂ ਭਰਨ ਦੁਧਦੇਨਾਲ ਮੱਘੋਟੀਆਂ ਨੀ
ਇਕ ਖੱਟਰਾਂ ਮੱਟਰਾਂ ਢਿੱਡਲਾਂ ਨੇ ਜਦੋਂ ਚੋਵੀਏ ਤੇ ਦੁਧੋਂ ਖੋਟੀਆਂ ਨੀ
ਇੱਕ ਛੰਬਦੇ ਵਿਚ ਵੜਨੌਣਪਈਆਂਤਰਨ ਜਿਵੇਂ ਮੁਰਗਾਈਆਂਲੋਟੀਆਂ ਨੀ
ਲਾਹੌਰੀਲਿਖਾਂਕੀਕੀਸਿਫਤਾਂਨਾਲਭਰੀਆਂ ਹੋਈਆਂ ਮਸਤੁਘਾਖਾਰਜੋਟੀਆਂ ਨੀ

ਵਾਕ ਕਵੀਸ਼ਰ ਇਸ਼ਕ ਉਤੇ

ਰੋਡਾ ਇਸ਼ਕਟੋਟੇ ਕਰਕੇਨਦੀਪਾਯਾ ਰਾਂਝਣ ਪਾਲੀਆਂਕਾਲੀਆਂਭੂਰੀਆਂ ਨੀ
ਮਾਲਕ ਤਖ਼ਤਹਜ਼ਾਰੇ ਦੇ ਹੀਰ ਪਿਛੇ ਆਸ਼ਕ ਕੀਤੀਆਂ ਆਣ ਮਜੂਰੀਆਂ ਨੀ
ਲੇਲੀ ਨਹੋਣਕਾਰਨ ਮਜਨੂੰਰੋੜਖੂਹਾ ਬਾਰਾਂ ਬਰਸਾਂ ਗੁਜ਼ਾਰੀਆਂ ਪੂਰੀਆਂ ਨੀ
ਹਜ਼ਰਤ ਇਸ਼ਕ ਦੀ ਕਸ਼ਸ਼ ਏ ਦੇਖਲਾਹੌਰੀ ਸ਼ੇਖ ਸੱਨਾਂ ਨੇ ਚਾਰੀਆਂ ਸੂਰੀਆਂ ਨੀ

ਕਹਿਣਾ ਕਵੀਸ਼ਰ ਆਸ਼ਕਾਂ ਦੇ ਹਾਲ ਉਤੇ

ਚੰਦ ਆਸ਼ਕਾਂ ਦਾ ਨਾਮਾਲਿਖਿਆਮੈਂਹਜ਼ਰਤ ਇਸ਼ਕ ਨੇ ਜੋ ਵਰਤਾਇਆ ਏ
ਪਿਛੇ ਇਸ਼ਕ ਲੇਲੀ ਮਜਨੂੰ ਵਿਚ ਜੰਗਲ ਖੜਿਆ ਅਪਣਾਆਪਸੁਕਾਇਆ ਏ

ਮਹੀਂਵਾਲਸੋਹਣੀ ਦਾ ਕੀ ਹਾਲ ਕੀਤਾ ਇਸ਼ਕ ਵਿਚ ਝਨਾਂ ਡੁਬਾਇਆ ਏ
ਸੱਸੀ ਥਲਾਂ ਦੇ ਵਿਚ ਘਬਰਾ ਮੋਈ ਪੁੰਨੂ ਆਣ ਕੇ ਗੋਰ ਸਮਾਇਆ ਏ
ਆਸ਼ਕ ਜਾ ਫ਼ਰਿਹਾਦ ਪਹਾੜ ਕੱਟੇ ਖਾਤਰ ਸ਼ੀਰੀਂ ਦੀ ਨਹਿਰ ਲਿਆਯਾ ਏ
ਆਈ ਜਦੋਂ ਫ਼ਰਿਹਾਦ ਦੀ ਲਾਸ਼ ਰੁੜਦੀ ਮਾਰੀ ਛਾਲ ਸ਼ੀਰੀਂ ਸਿਰ ਨਵਾਯਾ ਏ
ਇਸ਼ਕਦਾਰ ਮਨਸੂਰ ਚੜ੍ਹਾਇਆ ਏ ਚਾ ਸਰਮਦ ਦਾ ਸੀਸ ਕਟਾਇਆ ਏ
ਇਸ਼ਕ ਦੇਖ ਫਰੀਦ ਫਕੀਰ ਤਾਈਂ ਕੱਚੀ ਤੰਦ ਦੇ ਨਾਲ ਲਟਕਾਇਆ ਏ
ਮਿਰਜ਼ੇ ਸਾਹਿਬਾਂ ਨਾਲ ਕੀ ਇਸ਼ਕ ਕੀਤੀ ਹੇਠਾਂ ਜੰਡ ਦੇ ਲਾਲ ਕੁਹਾਇਆ ਏ
ਗਰਜ਼ ਇਸ਼ਕ ਕੋਲੋਂ ਖਾਲੀ ਕੋਈ ਨਾਹੀਂ ਬੰਦਾ ਜੋ ਜਹਾਨ ਤੇ ਆਇਆ ਏ
ਝੰਡੇ ਆਸ਼ਕਾਂ ਝੁਲਨ ਜਹਾਨ ਉਤੇ ਜਿਨ੍ਹਾਂ ਰੱਬ ਦਾ ਇਸ਼ਕ ਕਮਾਇਆ ਏ
ਲਾਹੌਰੀ ਖ਼ਬਰ ਨਾਹੀਂ ਕੀ ਕੀ ਹੋਰ ਕਰਸੀ ਕਾਮਾਂ ਰਾਂਝਣਾ ਅਜੇ ਬਨਾਇਆ ਏ

ਤਾਰੀਫ ਹੁਸਨ ਹੀਰ

ਸੂਰਤ ਹੀਰ ਦੀ ਵਾਂਗ ਮਹਿਤਾਬ ਰੋਸ਼ਨ ਦੱਸਾਂ ਹੁਸਨ ਦੀ ਜੇਹੀ ਫਬੱਨ ਜਾਨੀ
ਬਿਨਾ ਢਾਲ ਤਲਵਾਰ ਮੈਦਾਨ ਅੰਦਰ ਅਖੀਆਂ ਤ੍ਰਿਛੀਆਂ ਜੰਗ ਕਰੱਨ ਜਾਨੀ
ਭੁੱਵਾਂ ਵਾਂਗ ਕਮਾਨ ਤੇ ਚਿੱਲਾ ਕਜਲਾ ਪਲਕਾਂ ਤੀਰਾਂ ਦੇ ਵਾਂਗ ਬਰਸੱਨ ਜਾਨੀ
ਬੇਤਕਸੀਰ ਐਵੇਂ ਵੇਖਣ ਵਾਲਿਆਂ ਦੇ ਆਨ ਜਿਗਰ ਦੇ ਵਿਚ ਖੁਭੱਨ ਜਾਨੀ
ਨੱਕ ਤੇਜ਼ ਤਲਵਾਰ ਦੀ ਧਾਰ ਕੋਲੋਂ ਮੱਥਾ ਚੌਧਵੀਂ ਰਾਤ ਦਾ ਚੰਨ ਜਾਨੀ
ਜ਼ੁਲਫ਼ਾਂ ਨਾਗਨਾਂ ਪਾਲੀਆਂ ਕਾਲੀਆਂ ਦੋ ਐਵੇਂ ਛੇੜਿਆਂ ਬਾਜ ਡਸੱਨ ਜਾਨੀ
ਸੁਟਾਂ ਵਾਰ ਗੁਲਾਬ ਰੁਖਸਾਰ ਉਤੋਂ ਠੋਡੀ ਸੇਬ ਤੇ ਚਾਹ ਜ਼ਕੱਨ ਜਾਨੀ
ਪਾਈ ਡੰਡੀਆਂ ਛੰਡ ਜਹਾਨ ਅੰਦਰ ਹੀਰੋ ਹੀਰ ਹੀ ਲੋਗ ਕਰੱਨ ਜਾਨੀ
ਵੇਖ ਲੱਬਾਂ ਦੀ ਲਾਲੀ ਨੂੰ ਕਹਿਣ ਜੌਹਰੀ ਵਾਰੇ ਏਸ ਤੋਂ ਲਾਲੇ ਯਮੱਨ ਜਾਨੀ
ਹਾਰ ਮੋਤੀਆਂ ਨਾਮ ਗਲ ਵਿਚ ਸੋਹੇ ਹੀਰੇ ਲਾਲ ਜਵਾਹਰ ਰਤੱਨ ਜਾਨੀ
ਬਾਹੀਂ ਗੋਰੀਆਂ ਉਂਗਲੀਆਂ ਮੂੰਗਫਲੀਆਂ ਕੇਲੇ ਪਿੰਨੀਆਂ ਕੂੰਜ ਗਰਦੱਨ ਜਾਨੀ
ਧੁੰਨੀ ਸ਼ੋਹ ਝਨਾਂ ਵਿਚ ਪੈਨ ਘੁੰਮਰ ਆਸ਼ਕ ਕੰਢੜੀ ਖੜੇ ਡਰੱਨ ਜਾਨੀ
ਆਸ਼ਕ ਦੇਖ ਫੱਟੇ ਅੱਖੀਂ ਤ੍ਰਿਛੀਆਂ ਦੇ ਮਿਰਗਾਂ ਵਾਂਗ ਫਿਰਦੇ ਬਨ ਬਨ ਜਾਨੀ

ਕਿਸਦਾ ਕਦਰ ਜੋ ਊਂਗਲੀ ਕਰੇਸੈਨਤਗੱਲਾਂ ਕਰਨਆਸ਼ਕਜੋੜਕੰਨ ਜਾਨੀ
ਸਾਨੀਹੀਰ ਕੋਈਸੋਹਿਣੀ ਹੋਗ ਨਾਹੀਂ ਮੁਲਕ ਚੀਨ ਕਸ਼ਮੀਰ ਅਦੱਨ ਜਾਨੀ
ਸ਼ੱਮਾਂ ਤੇ ਜਿਵੇਂ ਪਤੰਗ ਡਿੱਗਨ ਹੁਸਨ ਹੀਰ ਤੇ ਲੋਕ ਜਲੱਨ ਜਾਨੀ
ਰਸ ਭਰੀ ਛਾਤੀ ਕੌਣ ਹਥ ਲਾਵੇ ਰਾਖੇ ਹੈਨ ਪਿਸਤਾਨ ਸਰਦਾਰ ਦੋਵੇਂ
ਯਾ ਏਹ ਖਾਸ ਕਸ਼ਮੀਰ ਦੇ ਸੇਬ ਆਏ ਯਾ ਏਹ ਹੈਨ ਕੰਧਾਰ ਅਨਾਰ ਦੋਵੇਂ
ਯਾ ਏਹ ਹੁਸਨ ਦੇ ਬੰਕ ਦੇ ਮਾਲ ਜ਼ਾਦੇ ਬੈਠੇ ਦੱਖਨੀ ਹੈਨ ਸ਼ਾਹੂਕਾਰ ਦੋਵੇਂ
ਲਾਹੌਰੀ ਨਾਲ ਸੀਨੇ ਹੋਰ ਕੌਨ ਲੱਗੇ ਚੰਬਾ ਮੋਤੀਆ ਲਟਕ ਰਹੇ ਹਾਰ ਦੋਵੇਂ
ਜ਼ੁਲਫਾਂਕਾਲੀਆਂਘਟਾਂਘੂਘੋਰਚੜ੍ਹੀਆਂਦਾਊਨੀਵਾਂਗ ਬਿਜਲੀਚਮਕਮਾਰਦੀਏ
ਟਿੱਕਾ ਵਾਂਗ ਸੂਰਜ ਸ਼ੋਲਾ ਨੂਰ ਚਮਕੇ ਖਾਤਰ ਯਾਰ ਦੀ ਰੂਪ ਸੰਵਾਰਦੀ ਏ
ਨੱਥ ਨਾਲ ਬੁਲਾਕ ਲਟਕ ਰਿਹਾ ਚੁਟਕੀ ਸੋਂਹਵਦੀ ਡੇਢ ਹਜ਼ਾਰ ਦੀ ਏ
ਕਾਨ ਫੂਲਵਾਲੀ ਵਾਲੀਹੁਸਨ ਸਿਰਤੇਝੱਲੀਜਾਏ ਨ ਤਾਬ ਮੁਟਿਯਾਰ ਦੀ ਏ
ਸੁੰਦਰ ਟੋਰ ਜਿਵੇਂ ਹੰਸਨੀਮੋਰਨੀ ਦੀ ਦਿਲ ਤਾਂਘ ਲਗੀ ਰਾਂਝੇ ਯਾਰ ਦੀ ਏ
ਮਨ ਭਾਉਂਦੀਆਂਗੱਲਾਂਕਰਨਲੱਗੀ ਨੱਢੀ ਲਾਡਲੀ ਚੂਚਕ ਸਰਦਾਰ ਦੀ ਏ
ਇਕਆਨਅੰਦਰਲੱਖਾਂਕਤਲਕਰਦੀਨਿਗਾਹ ਹੀਰ ਕੇ ਧਾਰਤਲਵਾਰਦੀ ਏ
ਲਾਹੌਰੀਹੀਰਦੀ ਸ਼ਕਲ ਕਮਾਲ ਐਸੀ ਉਡਦੇ ਪੰਛੀਆਂ ਮਾਰ ਉਤਾਰਦੀ ਏ
ਮੋਹਨ ਮਾਲਾ ਮੋਹੇ ਮਨ ਆਸ਼ਕਾਂ ਦਾ ਗਾਨੀ ਗੰਗਾ ਵਾਲੀ ਸੋਹੇ ਗੱਲ ਜਾਨੀ
ਚੰਪਾ ਕਲੀ ਤੇ ਹਾਰਸ਼ਿੰਗਾਰਗਲਦਾਜਮਨਾ ਵਾਂਗ ਪੈਂਦੀ ਹੁਸਨ ਛੱਲ ਜਾਨੀ
ਜ਼ੰਜੀਰੀਪਾਏਜ਼ੰਜੀਰਬੇਤਕਸੀਰਿਆਂਨੂੰਨੱਸ ਭੱਜ ਜਾਵਨ ਕੇਹੜੀ ਵੱਲ ਜਾਨੀ
ਦਿਲ ਦੇਕੇ ਤੇ ਫਿਰ ਹਟਨ ਔਖਾ ਰਸਮ ਆਸ਼ਕਾਂ ਵਿਚ ਨ ਰੱਲ ਜਾਨੀ
ਬਾਜੂਬੰਦਬੰਦਕੀਤਾਰਸਤਾ ਆਸ਼ਕਾਂ ਦਾ ਕੌਣ ਆਜਜ਼ਾਂ ਦੀ ਸੁਣੇ ਗੱਲ ਜਾਨੀ
ਅਤਰਦਾਨਮਸਤਾਨਜਿਉਂ ਫਕਰਬੈਠਾਦਰਦਵੰਦਦਰਸ਼ਨਕਰਨਚੱਲ ਜਾਨੀ
ਚੂੜੇ ਦੰਦ ਦੇ ਨੇ ਲੱਖਾਂ ਚੂਰ ਕੀਤੇ ਵਲੀ ਪੀਰ ਜਹਾਨ ਇਕ ਵੱਲ ਜਾਨੀ
ਪਹੁੰਚੀ ਪਹੁੰਚ ਮਾਰੇ ਲਾਹੌਰੀ ਪੰਛੀਆਂ ਨੂੰਦੰਦੇਆਰਸੀਦੇਕਰਨ ਸੱਲ ਜਾਨੀ
ਕੜੀਆਂਜੜੀਆਂਨੇਖ਼ਾਸਬੰਗਾਲੇਦੀਆਂਮਸ਼ਰਕਮਗਰਬ ਮੁਠਾ ਹਿੰਦੁਸਤਾਨ ਜਾਨੀ

ਛੈਨਕਾਰ ਝਾਂਜਰਾਂ ਦੇ ਮਸਤ ਮਸਤ ਕੀਤੇ ਮਿਰਗ ਜੰਗਲੀ ਖੜੇ ਹੈਰਾਨਜਾਨੀ
ਤੋੜੇ ਤੋੜ ਸਟਨ ਦਿਲ ਆਸ਼ਕਾਂ ਦਾ ਵਾਂਗ ਵੈਹਸ਼ੀਆਂ ਫਿਰਨ ਵੈਰਾਨਜਾਨੀ
ਜੇਹੜੇ ਛੱਲੀਆਂ ਛੱਲੇ ਉਹ ਪੈਨਪੈਰੀਂ ਲਾਹੌਰੀ ਰੱਬਜਿਸਤੇਮੇਹਰਬਾਨਜਾਨੀ

ਹੀਰ ਦਾ ਰਾਂਝੇ ਦੇ ਸ਼ੌਂਕ ਵਿਚ ਬੇਲੇ ਨੂੰ ਜਾਣਾ

ਖਾਤਰ ਰਾਂਝਨੇ ਦੀ ਹੀਰ ਕੁਟ ਚੂਰੀ ਖੰਡ ਘੱਤ ਲਯਾ ਥਾਲ ਪੂਰ ਹੈ ਜੀ
ਲਾਕੇ ਹਾਰ ਸ਼ਿੰਗਾਰ ਏ ਨੀਤ ਕੀਤੀ ਬੇਲੇ ਜਾਉਣਾ ਅਜ ਜ਼ਰੂਰ ਹੈ ਜੀ
ਵਾਹ ਵਾਹ ਚਿੱਟੀ ਕਨਾਰੀ ਨੇ ਚਮਕ ਲਾਈ ਸਿਰ ਤੇ ਓੜ੍ਹਨੀ ਰੰਗ ਕਪੂਰ ਹੈ ਜੀ
ਵੰਦ ਖੰਦ ਪੁਤਲੀ ਹੀਰ ਸਰੂ ਕੱਦੀ ਬੋਲੀ ਮਿੱਠੜੀ ਕੰਦ ਖਜੂਰ ਹੈ ਜੀ
ਕੋਈ ਸੰਗਲਾ ਦੀਪ ਦੀ ਪਰੀ ਆਖੇ ਕੋਈ ਆਖਦਾ ਸੀ ਹੀਰ ਹੂਰ ਹੈ ਜੀ
ਧੁਮਾਂ ਹੀਰ ਜਟੇਟੀ ਦੇ ਹੁਸਨ ਦੀਆਂ ਪਈਆਂ ਦੇਸ ਮੁਲਕੀਂ ਦੂਰ ਦੂਰ ਹੈ ਜੀ
ਤਲ ਬਗਾਰ ਅਜ ਤੀਕ ਨੇ ਸੁਨਣ ਵਾਲੇ ਵੇਖਨ ਵਾਲਿਆਂ ਨੂੰ ਕੀਤਾ ਚੂਰ ਹੈ ਜੀ
ਲਾਹੌਰੀ ਬਿਨ ਬੁਲਾਇਆਂ ਨਾਮੂਲ ਬੋਲੇ ਮੱਤੀ ਹੁਸਨ ਮਿਜ਼ਾਜ ਮਗ਼ਰੂਰ ਹੈ ਜੀ
ਰਾਂਝੇ ਯਾਰ ਦਾ ਹੀਰ ਦੀਦਾਰ ਪਾਵਨ ਬੇਲੇ ਕਦਮ ਧਰਦੀ ਨਾਲ ਨਾਜ਼ ਚੱਲੀ
ਕਿਸੇ ਤਰਫ਼ ਨਾ ਵੇਖਿਆ ਚਾ ਅੱਖੀਂ ਐਸੀ ਇਸ਼ਕ ਦੇ ਵਿਚ ਗ਼ਦਾਜ਼ ਚੱਲੀ
ਦਿਲ ਵਿਚ ਤਾਂਘ ਪਿਆਰੇ ਦੇ ਮਿਲਨ ਦੀ ਸੀ ਲਾਕੇ ਹਾਰ ਸ਼ਿੰਗਾਰ ਸਭ ਸਾਜ਼ ਚੱਲੀ
ਐਸੀ ਰਾਂਝੇ ਦੇ ਇਸ਼ਕ ਨੇ ਕਸ਼ੱਸ਼ ਕੀਤੀ ਦੌੜੀ ਮੁਰਲੀ ਦੀ ਸੁਣਨ ਆਵਾਜ਼ ਚੱਲੀ
ਮਨ ਮਸੀਤ ਤੇ ਜਾਨ ਇਮਾਮ ਰਾਂਝਾ ਪਿੱਛੇ ਇਸ਼ਕ ਦੀ ਪੜਨ ਨਮਾਜ਼ ਚੱਲੀ
ਲਾਹੌਰੀ ਹੋਰ ਖਿਆਲ ਵਿਸਾਰ ਕੇ ਤੇ ਰਾਂਝੇ ਯਾਰ ਦਾ ਪਾਵਨੇ ਰਾਜ਼ ਚੱਲੀ

ਬੇਲੇ ਵਿਚ ਹੀਰ ਦਾ ਰਾਂਝੇ ਦੀ ਭਾਲ ਤੇ ਦਰਸ਼ਨ

ਬੇਲੇ ਜਾਕੇ ਹੀਰ ਨੇ ਭਾਲ ਕੀਤੀ ਢੂੰਢ ਰਾਂਝਣੇ ਦਾ ਦਰਸ਼ਨ ਪਾਇਆ ਏ
ਰਾਂਝਾ ਹੱਸਯਾ ਫੁੱਲਿਆ ਫੁੱਲ ਜੀਵੇਂ ਹੀਰ ਹੱਸ ਕੇ ਸੀਸ ਨਿਵਾਇਆ ਏ
ਇਕ ਉਮਰ ਜਵਾਨੀ ਤੇ ਦੂਜਾ ਜ਼ੇਵਰ ਠਾਠ ਹੁਸਨ ਦਾ ਅਜਬ ਦਿਖਾਇਆ ਏ
ਲਾਹੌਰੀ ਫ਼ੱਬਿਆ ਚਾਕ ਜਵਾਨ ਰਾਂਝਾ ਹੀਰ ਰੱਬ ਨੇ ਜੋੜ ਬਣਾਇਆ ਏ

ਹੀਰ ਦੀ ਰਾਂਝੇ ਨਾਲ ਮੁਲਾਕਾਤ ਕਰਨਾ

ਰਾਂਝਾ ਮੁੱਖੜਾ ਦੇਖ ਨਿਹਾਲ ਹੋਯਾ ਹੀਰ ਕੋਲ ਪਹੁੰਚੀ ਜਦੋਂ ਜਾਕੇ ਤੇ

ਰਾਂਝੇ ਉੱਠਕੇ ਆਖਿਆ ਆ ਹੀਰੇ ਮਿਲੇ ਹੱਥ ਵਿੱਚ ਹੱਥ ਮਿਲਾਕੇ ਤੇ
ਬੋਲੀ ਹੀਰ ਵੇ ਸੱਜਣਾ ਖਾਹ ਚੂਰੀ ਪੀਓ ਦੁੱਧ ਛੰਨੇ ਵਿਚ ਪਾ ਕੇ ਤੇ
ਲੋੜੇ ਜੀਉ ਪਰਾਂਉਂਠੇ ਖਾਹ ਬੇਲੀ ਖੰਡ ਖੀਰ ਦੇ ਵਿਚ ਰਲਾਕੇ ਤੇ
ਰੋਟੀ ਜਵਾਰ ਦੀ ਸਰਯੋਂ ਦਾ ਸਾਗ ਨਾਲੇ ਮੈਂ ਲਯਾਈ ਹਾਂ ਆਪ ਪਕਾਕੇ ਤੇ
ਚੱਟਣੀ ਨਾਲੇ ਮੁਰੱਬਾ ਤੇ ਚਾਵਲ ਗੋਸ਼ਤ ਜੋ ਮਨ ਭਾਵੇ ਵੇਖੇ ਖਾਕੇ ਤੇ
ਦੱਸ ਪੁਛਕੇ ਜੀਊ ਦਾ ਹਾਲ ਸਾਰਾ ਮੁੜੀ ਘੱਰਾਂ ਨੂੰ ਤ੍ਵਾਮ ਖਵਾ ਕੇ ਤੇ
ਏਸੇ ਤਰੱਹ ਛੇਮਾਹੀਆਂ ਕਈ ਬਰਸਾਂ ਹੀਰ ਰੋਜ਼ ਮਿਲਦੀ ਰਹੀ ਜਾਕੇ ਤੇ
ਲੱਗੀ ਜੱਗ ਦੇ ਵਿਚ ਮਸ਼ਹੂਰ ਹੋਵਨ ਨਾਲ ਰਾਂਝਣੇ ਦੇ ਅੱਖਾਂ ਲਾਕੇ ਤੇ
ਲਾਹੌਰੀ ਹੀਰ ਨੱਢੀ ਬੇਲੇ ਰਹੇ ਬੈਠੀ ਕੰਮ ਕਾਰ ਘਰ ਬਾਰ ਭੁਲਾਕੇ ਤੇ

ਰਾਂਝੇ ਨੇ ਹੀਰ ਨਾਲੋਂ ਵਿਛੋੜੇ ਦਾ ਉਲਾਂਭਾ ਦੇਣਾ

ਤੂੰ ਨਾਲ ਸਹੇਲੀਆਂ ਘਰੀਂ ਬੈਠੇਂ ਮੈਨੂੰ ਸੁੱਟਿਓ ਵਿੱਚ ਉਜਾੜ ਹੀਰੇ
ਬੇਲੇ ਵਿਚ ਹਜ਼ਾਰ ਬਲਾਈਆਂ ਨੀ ਸੱਪ ਚਿਤਰੇ ਸ਼ੇਰ ਬਘਿਆੜ ਹੀਰੇ
ਮੰਗੂ ਚਾਰਦਾ ਗਾਹਉਂਦਾ ਫਿਰਾਂ ਬੇਲਾ ਕਿਸੇ ਵਕਤ ਜਾਸੀ ਕੋਈ ਪਾੜ ਹੀਰੇ
ਮਿਲੇ ਕਫ਼ਨ ਨਾ ਦਫ਼ਨ ਮੁਸਾਫਰਾਂ ਨੂੰ ਨਾ ਕਬਰ ਤੇ ਨਾ ਉਛਾੜ ਹੀਰੇ
ਰਾਤ ਪਾਸ ਤੇਰੇ ਘੜੀ ਜਾਪਦੀ ਏ ਬੇਲੇ ਕੱਟਣਾ ਦਿਨ ਪਹਾੜ ਹੀਰੇ
ਸਾਥੇ ਆਂਵਦੀ ਤੁਰਤ ਉਦਾਸ ਹੋਵੇਂ ਘਰ ਕੇਹੜਿਆਂ ਕੰਮਾਂ ਦੀ ਗਾੜ੍ਹ ਹੀਰੇ
ਤੁਸਾਂ ਕਿਤੇ ਰੈਹਣਾ ਅਸਾਂ ਕਿਤੇ ਰਹਿਣਾ ਐਸੀ ਜ਼ਿੰਦਗੀ ਨੂੰ ਪਵੇ ਧਾੜ ਹੀਰੇ
ਮੈਨੂੰ ਦਾ ਕਰਕੇ ਇਕ ਦਾ ਕੀਤੋ ਇਕ ਦਾ ਹੋ ਤੂੰ ਕਟ ਸਾੜ ਹੀਰੇ
ਚੇਤਾ ਮਹੀਂ ਚਰਵਾਏਂ ਤੇ ਦਗ਼ਾ ਦੇਕੇ ਖ਼ਾਲੀ ਟੋਰ ਦੇਵੇਂ ਪੱਲੇ ਝਾੜ ਹੀਰੇ
ਲਾਹੌਰੀ ਵਿੱਚ ਦਰਗਾਹ ਦੇ ਝੂਠਿਆਂ ਨੂੰ ਅੰਤ ਪੈਣ ਪੋਲੇ ਤਾੜ ਤਾੜ ਹੀਰੇ

ਹੀਰ ਦਾ ਰਾਂਝੇ ਨੂੰ ਤਸੱਲੀ ਦੇਣਾ

ਮੀਆਂ ਰਾਂਝਣਾਂ ਸੱਚਿਆਂ ਆਸ਼ਕਾਂ ਨੂੰ ਹਾਥੀ ਸ਼ੇਰ ਵੀ ਸੀਸ ਨਿਵਾਂਣ ਮੀਆਂ
ਬਿਨਾ ਹੁਕਮ ਦੇ ਕੋਈ ਨ ਕੁਝ ਆਖੇ ਪਰੀ ਜਿੰਨ ਤੇ ਨ ਹੈਵਾਣ ਮੀਆਂ
ਬੰਦੀ ਮਾਰ ਕਮਲੀ ਕੀਤੀ ਇਸ਼ਕ ਤੇਰੇ ਭਾਵੇਂ ਜਾਣ ਤੇ ਭਾਵੇਂ ਨ ਜਾਣ ਮੀਆਂ
ਮੇਰੇ ਜਿਹੀਆਂ ਨਕਾਰੀਆਂ ਲੱਖ ਤੈਨੂੰ ਮੈਨੂੰ ਕੋਈ ਨ ਤੁੱਧ ਦੀ ਸ਼ਾਨ ਮੀਆਂ

ਗੱਲਾਂ ਵਿਚ ਏਹ ਗੱਲ ਖਿਆਲ ਆਈ ਬੇਲੀ ਸੁਣੀ ਤੂੰ ਨਾਲ ਧਯਾਨ ਮੀਆਂ
ਕੱਕਾ ਕੈਰਾ ਬਿੱਲਾ ਅਤੇ ਡੇੜ ਚਿਸ਼ਮਾਂ ਖੋਟੇ ਆਦਮੀ ਦੇ ਨਿਸ਼ਾਨ ਮੀਆਂ
ਕੈਦੋ ਨਾਮ ਟੋਪੀ ਸਿਰ ਤੇ ਧੌਨ ਮਧਰੀ ਡੇੜ ਟੰਗ ਥੀਂ ਕਰੀਂ ਪਹਚਾਨ ਮੀਆਂ
ਮਤੇ ਹੋ ਮਚਲਾ ਤੈਥੀਂ ਭੇਦ ਪੁਛੇ ਸਾਡੀ ਹੋਵੇ ਨ ਗੱਲ ਵੈਰਾਨ ਮੀਆਂ
ਰਾਂਝਣ ਯਾਰ ਤੇਰੇ ਮੇਰੇ ਇਸ਼ਕ ਦੀਆਂ ਗੱਲਾਂ ਖਿੰਡੀਆਂ ਵਿੱਚ ਜਹਾਨ ਮੀਆਂ
ਕਦੀ ਪੁਛਿਆ ਨਹੀਂ ਮਾਂ ਬਾਪ ਮੈਂਨੂੰ ਅਜੇ ਹੈਨ ਹੈਰਾਂਨ ਹੈਰਾਨ ਮੀਆਂ
ਰਾਂਝੇ ਚਾਕ ਨੂੰ ਗੱਲ ਸਮਝਾ ਸਾਰੀ ਹੋਈ ਘਰਾਂ ਨੂੰ ਹੀਰ ਰਵਾਨ ਮੀਆਂ
ਰਖ ਯਾਦ ਕੈਦੋ ਨਹੀਂ ਖੈਰ ਹੱਥਾ ਲਾਹੌਰੀ ਕਸਮ ਹੈ ਦੀਨ ਈਮਾਨ ਮੀਆਂ

### ਕੈਦੋ ਨੇ ਰਾਂਝੇ ਕੋਲੋਂ ਭਿਖਯਾ ਮੰਗਣੀ ਅਤੇ ਰਾਂਝੇ ਨੇ ਚੂਰੀ ਦੇਣੀ

ਕੈਦੋ ਜਾਇਕੇ ਆਖਿਆ ਰਾਂਝਣੇ ਨੂੰ ਪਾਓ ਖੈਰ ਅੱਲਾ ਕਰੇ ਖੈਰ ਮੀਆਂ
ਭੁਲ ਗਈ ਜੋ ਗੱਲ ਸੀ ਹੀਰ ਆਖੀ ਰਾਂਝੇ ਆਖਿਆ ਲੈ ਲੈ ਠਹਿਰ ਮੀਆਂ
ਚੂਰੀ ਬੁਕ ਭਰਕੇ ਰਾਂਝੇ ਚਾ ਦਿੱਤੀ ਕੈਦੋ ਪਰਤ ਭੰਨਾ ਓਸੇ ਪੈਰ ਮੀਆਂ
ਮਿਲੀ ਹੀਰ ਵਾਟੇ ਪਿਛੇ ਮੁੜੀ ਜਾਂਦੀ ਵੇਖ ਨਜ਼ਰ ਭਰੀ ਨਾਲ ਕਹਿਰ ਮੀਆਂ
ਹੀਰ ਲੰਙੇ ਨੂੰ ਰੱਜਕੇ ਫਾਟ ਕੀਤੀ ਉਠੀ ਚਿੱਤ ਕਰੋਧ ਦੀ ਲਹਿਰ ਮੀਆਂ
ਜਾਕੇ ਰਾਂਝੇ ਨੂੰ ਹੀਰ ਨੇ ਆਖਿਆ ਏ ਚੂਰੀ ਦੇ ਸਹੇੜਿਆ ਵੈਰ ਮੀਆਂ
ਫਲ ਖਾਂਏਂਗਾ ਤੂੰ ਯਾਂ ਹੀਰ ਕਮਲੀ ਕਾਹਨੂੰ ਬੀਜਿਆ ਏ ਬੀ ਜ਼ਹਿਰ ਮੀਆਂ
ਲਾਹੌਰੀ ਸੁਝਦੀਏ ਸਾਡੇ ਐਸ਼ ਵਾਲੀ ਹੈ ਤੂੰ ਨਯਾਦ ਕੋਈ ਘੜੀ ਪਹਿਰ ਮੀਆਂ

### ਹੀਰ ਦੇ ਮਾਪਿਆਂ ਕੋਲ ਕੈਦੋ ਨੇ ਜਾ ਕੇ ਚੁਗਲੀ ਕਰਨੀ

ਕੈਦੋ ਜਾ ਘਰ ਮਹਿਰ ਦੇ ਪਾਸ ਮਲਕੀ ਮੱਤੀਂ ਦੇ ਕਹਿੰਦਾ ਵਾਹ ਵਾਹ ਮੀਆਂ
ਤੇਰੀ ਹੀਰ ਨੱਢੀ ਮਾਰ ਮਾਰ ਮੈਂਨੂੰ ਕਰ ਸੁਟਿਆ ਅੱਜ ਤਬਾਹ ਮੀਆਂ
ਬੇਲੇ ਚਾਕ ਪਿੱਛੇ ਰੋਜ਼ ਫਿਰੇ ਭੰਨੀ ਚਾਦਰ ਸ਼ਰਮ ਵਾਲੀ ਦਿੱਤੀ ਲਾਹ ਮੀਆਂ
ਅਸਾਂ ਆਪ ਡਿੱਠਾ ਅੱਖੀਂ ਨਾਲ ਰਾਂਝਾ ਖੜਾ ਦੇਖਦਾ ਹੀਰ ਦਾ ਰਾਹ ਮੀਆਂ
ਲੀਕ ਲਾਵਸੀ ਚਾਕ ਲੈ ਹੀਰ ਜਾਸੀ ਮੰਨ ਅਸਾਂ ਦੀ ਨੇਕ ਸਲਾਹ ਮੀਆਂ
ਸਾਕਾਂ ਵਿੱਚ ਵੇਖੋ ਕੋਈ ਸਾਕ ਚੰਗਾ ਝਬਦੇ ਹੀਰ ਦਾ ਕਰੋ ਵਯਾਹ ਮੀਆਂ
ਏਸ ਲੁੰਡ ਕੁਪੱਤੜੇ ਮੁੰਡੜੇ ਨੂੰ ਘਰੋਂ ਕੱਢ ਮਗਰੋਂ ਚਾਕ ਲਾਹ ਮੀਆਂ

ਲਾਈ ਦੋਸਤੀ ਹੀਰ ਨੇ ਨਾਲ ਰਾਂਝੇ ਹੋਈ ਹੋਰ ਦੀ ਹੋਰ ਨਿਗਾਹ ਮੀਆਂ
ਚਾਕ ਨਾਲ ਕੀ ਜਾਨ ਪਹਚਾਨ ਤੇਰੀ ਐਂਵੇਂ ਰਖਿਓ ਖ਼ਾਹ ਮੁਖਾਹ ਮੀਆਂ
ਲਾਹੌਰੀਰੱਬਥੀਂਮੰਗਇਹਵਿੱਚਦੁਨੀਆਂਇਜ਼ਤਨਾਲਦੇਹਉਂਮਰਨਬਾਹ ਮੀਆਂ

ਹੀਰ ਦੇ ਮਾਪਿਆਂ ਦਾ ਕੈਦੋ ਨੂੰ ਜਵਾਬ

ਮਲਕੀ ਚੂਚਕ ਨੂੰ ਕੈਦੋ ਦੀ ਗਲ ਦੱਸੀ ਜੇਹੜਾ ਜੀ ਅਸਾਡੜੇ ਸ਼ੱਕ ਮੀਆਂ
ਘਰ ਗੱਲ ਕਰਦੀ ਜ਼ਰਾ ਸੰਗਦੀ ਨਹੀਂ ਜਿਹਾ ਹੀਰ ਦਾਲੱਥੜਾ ਝੱਕ ਮੀਆਂ
ਕਦੀ ਪਲ ਨਹੀਂ ਅੰਗਨੇ ਵਿੱਚ ਬੈਠੀ ਹੀਰ ਫਿਰਨ ਨੂੰ ਹੋਈ ਅਨਥੱਕ ਮੀਆਂ
ਭਲਾ ਕੀਤੇ ਜੇ ਅਸਾਂ ਨੂੰ ਆਖਿਓ ਈ ਕਰੀਂ ਹੋਰਥੇ ਨਾ ਬੱਕ ਝੱਕ ਮੀਆਂ
ਤੇਰੀ ਅਸਾਂ ਦੀ ਇਕ ਹੀ ਹੈ ਇਜ਼ਤ ਭਾਈ ਭਾਈਆਂ ਦਾ ਪਰਦਾ ਢੱਕ ਮੀਆਂ
ਮੈਂ ਬਾਪ ਚਾਚਾ ਸਕਾ ਹੀਰ ਦਾ ਤੂੰ ਇਜ਼ਤ ਇਕ ਜਾਣੀ ਗੱਲ ਪੱਕ ਮੀਆਂ
ਅਜੂ ਚੌਧਰੀ ਦਾ ਪੁਤਰ ਨਾਮ ਸੈਦਾ ਵਿੱਚ ਖੇੜਿਆਂ ਦੇ ਮੇਰੀ ਤੱਕ ਮੀਆਂ
ਅਜ ਚਾਕ ਜੇਹੜੇ ਵੇਲੇ ਮਹੀਂ ਲਿਆਵੇ ਮੈਂ ਆਖਸਾਂ ਬਿਸਤਰਾ ਚੱਕ ਮੀਆਂ
ਆਈ ਹੀਰ ਤੇ ਮਾਰ ਉਡਾਵਨੀ ਏਂ ਮੰਜੀ ਪਾ ਦੇਸਾਂ ਤੋੜ ਲੱਕ ਮੀਆਂ
ਲਾਹੌਰੀਦੋਜ਼ਖਹੈ ਨਿਮਕ ਹਰਾਮੀਆਂਨੂੰ ਜੇਹੜੇ ਨਹੀਂ ਪੈਹਚਾਂਨਦੇ ਹੱਕ ਮੀਆਂ

ਕੈਦੋ ਨੇ ਹੀਰ ਦੀ ਬਦਨਾਮੀ ਕਰਨੀ

ਗਲਪਚੀ ਨਾ ਕੈਦੋ ਦੇ ਪੇਟ ਅੰਦਰ ਸਾਰੇ ਪਿੰਡ ਫਿਰਯਾ ਡੌਂਡੀ ਮਾਰ ਦਿਤੀ
ਇਜ਼ਤ ਅਪਣੀ ਤੱਕੀ ਨਾ ਚੂਚਕੇ ਦੀ ਫੂਕ ਮਾਰਕੇ ਖਾਕ ਉਡਾਰ ਦਿਤੀ
ਹੀਰ ਦੋਸਤੀ ਚਾਕ ਦੇ ਨਾਲ ਲਾਈ ਲੋਕਾਂ ਘਰੋ ਘਰ ਪਾ ਵਿਚਾਰ ਦਿਤੀ
ਲਾਹੌਰੀ ਗਲ ਸਮੇਟ ਕੇ ਰਖਨੀ ਸੀ ਸਗੋਂ ਵਿੱਚ ਸੰਸਾਰ ਖਲਾਰ ਦਿਤੀ

ਪਿੰਡ ਵਿਚ ਹੀਰ ਦੀ ਵਿਚਾਰ

ਮੂੰਹ ਜੋੜ ਗਲਾਂ ਕਰਨ ਲੋਗ ਸਾਰੇ ਰਾਂਝੇ ਨਾਲ ਹੋਗਈ ਹੀਰਦੀਲੱਗ ਹੈ ਜੀ
ਹੋਵੇ ਖੋਟ ਜ਼ਾਹਰ ਅੰਤ ਖੋਟਿਆਂ ਦਾ ਛੁਪੇ ਕਿਵੇਂ ਬਨਾਰਸੀ ਠੱਗ ਹੈ ਜੀ
ਅੰਬਰ ਚੰਦ ਚੜ੍ਹਿਆ ਗੁਝਾ ਰਹੇ ਕਿਥੋਂ ਦਾਰੂ ਵਿਚ ਨ ਛਪਦੀ ਅਗ ਹੈ ਜੀ
ਲਾਹੌਰ ਓਸ ਜਹਾਨ ਤੇ ਮਿਲਨ ਬਦਲੇ ਜਿਨ੍ਹਾਂ ਪਾਪ ਕੀਤੇ ਏਸ ਜੱਗ ਹੈ ਜੀ

ਹੀਰ ਵਲੋਂ ਪਿੰਡ ਦੀਆਂ ਔਰਤਾਂ ਦਾ ਮਲਕੀ ਨੂੰ ਅਫਸੋਸ

ਰੰਨਾਂ ਕੈਂਹਦੀਆਂ ਮਲਕੀਨੂੰ ਆਂਨਕੇਤੇ ਤੋਬਾ ਹਾਏ ਕੀ ਪਿਆ ਅੰਧੇਰ ਹੈ ਨੀ

ਭੋਲਾ ਭਾਲਾ ਗ਼ਰੀਬੜਾ ਜਾਪਦਾ ਸੀ ਚਾਕ ਨਿਕਲਿਯਾ ਕੇਹਾ ਦਲੇਰ ਹੈ ਨੀ
ਮਰੇ ਚਾਕ ਨਲਾਇਕ ਜਿਸ ਖੰਡ ਤੋਲੀ ਢਾਈ ਪਾ ਦਾ ਵਰਤਯਾ ਸੇਰ ਹੈਨੀ
ਇਜ਼ਤ ਇੰਨਾ ਸਯਾਲਾਂ ਦੀ ਦੂਰ ਹੋਈ ਪਿਆ ਕਿਹਾ ਤਕਦੀਰ ਦਾ ਫੇਰ ਹੈਨੀ
ਪਹਿਲਾਂ ਸੋਚਿਆ ਨਾ ਹੁਣਕੀ ਝੂਰਨੀਏਂ ਬੱਧੇ ਬੱਕਰੀ ਪਾਸ ਕਿਉਂ ਸ਼ੇਰ ਹੈਨੀ
ਏਸ ਚਾਕ ਨਲਾਇਕ ਮੁਸ਼ਟੰਡੜੇ ਨੂੰ ਘਰੋਂ ਕੱਢ ਲਾਈ ਕਾਹਨੂੰ ਦੇਰ ਹੈਨੀ
ਕੰਡ ਹੀਰ ਲੱਗੇ ਪੱਗਾਂ ਲਹੁਨ ਲੱਗੀ ਬਣੀ ਬੇਹਰ ਕਿੱਕਰ ਭੈੜੀ ਬੇਰ ਹੈਨੀ
ਡੁੱਬ ਹੀਰ ਦਾ ਕਰੋ ਵਯਾਹ ਮਲਕੀ ਤੱਕੋ ਨ ਹੁਣ ਸੰਝ ਸਵੇਰ ਹੈ ਨੀ
ਲਾਹੌਰੀ ਚਾਕ ਦਾ ਨਹੀਂ ਵਿਸਾਹ ਕਰਣਾ ਸਾਡਾ ਸੁਖ਼ਨ ਏਹ ਜਾਂਦੜੀ ਵੇਰ ਹੈ ਨੀ

( ਵਾਕ ਕਵੀਸ਼ਰ )

ਸੂਰਜ ਚੜ੍ਹੇ ਅਸਮਾਨ ਜਹਾਨ ਰੌਸ਼ਨ ਅੱਗ ਜ਼ਿਮੀਂ ਤੇ ਧੂਆਂ ਅਕਾਸ ਹੈਜੀ
ਫੁੱਲ ਹਵਾ ਤੇ ਖਿੰਡੇ ਸੰਸਾਰ ਅੰਦਰ ਛੁਪੀ ਰਹੇ ਨ ਅਤਰ ਦੀ ਬਾਸ ਹੈਜੀ
ਏਥ ਖੁਰਕ ਪੀਤੀ ਮਦ ਖ਼ੂਨ ਕੀਤਾ ਖਾਧਾ ਪਾਂਨ ਨ ਛੁਪੇ ਏਹ ਰਾਸ ਹੈਜੀ
ਛੁਪੇ ਨਹੀਂ ਬੁਲਬੁਲ ਆਸ਼ਕ ਫੁੱਲ ਦੀ ਏ ਜਿਸਦਾ ਕੰਡਯਾਂ ਦੇ ਵਿੱਚ ਵਾਸ ਹੈਜੀ
ਕਦੀ ਇਸ਼ਕ ਛੁਪਾਇਆਂ ਛੁਪੇ ਨਾਹੀਂ ਧੁੰਮਾਂ ਘੱਤ ਦੇਂਦਾ ਆਸ ਪਾਸ ਹੈਜੀ
ਲਾਹੌਰੀ ਛੁਪੇ ਨ ਰੌਸ਼ਨੀ ਨੂਰ ਦੀਏ ਜਦੋਂ ਤੀਕ ਪੁਤਲੇ ਵਿਚ ਸਾਸ ਹੈਜੀ

( ਕੂਚਕ ਦਾ ਰਾਂਝੇ ਨੂੰ ਘਰੋਂ ਜਵਾਬ ਦੇਣਾ )

ਰਾਂਝੇ ਆਂਦੀਆਂ ਮਹੀਂ ਤੇ ਕਹਿਆ ਕੂਚਕ ਨਿਕਲ ਮਾਰਦੇਸਾ ਗਰਦਨ ਘੁਟਕੇਤੇ
ਖਬਰਦਾਰ ਜੇ ਪੌੜੀ ਤੇ ਲੱਤ ਰੱਖੇਂ ਭੰਨਾਂ ਟੰਗ ਬਾਂਹ ਕੋਠਿਓਂ ਸੁੱਟ ਕੇਤੇ
ਸਾਨੂੰ ਵਿੱਚ ਜਹਾਨ ਦੇ ਤੰਗ ਕੀਤੋ ਦੌਲਤ ਹੀਰ ਖ਼ਜ਼ਾਨਿਓਂ ਲੁੱਟ ਕੇਤੇ
ਰਾਂਝੇ ਜਾਂਨ ਛੁਡਾਉਣੀ ਹੋਈ ਮੁਸ਼ਕਲ ਲਾਹੌਰੀ ਪਯਾ ਕੂਚਕ ਕੇਹਾ ਟੁਟਕੇਤੇ

———o———

ਜਾਹ ਡੁੱਬ ਤੂੰ ਦੂਰ ਹੋ ਅੱਖੀਆਂ ਤੋਂ ਕੂਚਕ ਆਖਿਆ ਰਾਂਝੇ ਨੂੰ ਗੱਜ ਮੀਆਂ
ਨਹੀਂ ਸੀ ਖਬਰ ਕੇਹੜੇ ਥਾਂ ਦੀ ਜੂਠ ਆਇਓਂ ਤੈਨੂੰ ਸ਼ਰਮ ਹਯਾ ਨ ਲੱਜ ਮੀਆਂ
ਗ਼ੁਸਾ ਆਉਂਦਾ ਏ ਜਾਨੋਂ ਮਾਰ ਸੁੱਟਾਂ ਭੱਜ ਜਾਹ ਏਥੋਂ ਸਿਰ ਕੱਜ ਮੀਆਂ
ਵਾਹਵਾਹ ਪੂਰੀਆਂ ਪਾਈਆਂ ਨਾਲ ਸਾਡੇ ਤੇਰੀਆਂ ਮੇਹਨਤਾਂ ਤੋਂ ਗਏ ਰੱਜ ਮੀਆਂ

ਮੀਆਂ ਮੀਣਿਆਂ ਧਰਤਿ ਨੂੰ ਛੇਕਪਾਇਓ ਬੜਬੋਲਿਆਂਦੇ ਐਵੇਂ ਵੱਜਮੀਆਂ
ਖਾਕੇ ਲੂਣ ਹਰਾਮ ਕਰ ਛੱਡਿਓਈ ਬੇਲੇ ਚੋਨ ਲਗੋਂ ਨੱਢੀ ਮੱਜ ਮੀਆਂ
ਜੱਟਾਂ ਅਸਾਂ ਸਯਾਲਾਂ ਦੀ ਜ਼ਾਤ ਉਚੀ ਤੁਧ ਲੀਕ ਲਾਈ ਪਾਈਕੱਜ ਮੀਆਂ
ਲਾਹੌਰੀ ਜੇਹਿਆਂ ਕੁਪੱਤਯਾਂ ਦੋਹੀਂ ਥਾਈਂ ਸਿਰਪੈਣ ਸੁਵਾਹ ਦੇ ਛੱਜ ਮੀਆਂ



ਤੈਨੂੰ ਜਾਨ ਅਸ਼ਰਾਫ਼ ਸ਼ਰੀਫ਼ ਜ਼ਾਦਾ ਮਗਰ ਮੱਝੀਆਂ ਲਯਾਸੀ ਰੱਖ ਮੀਆਂ
ਜ਼ਾਹਿਰ ਹੋ ਗਈ ਸਭ ਕਰਤੂਤ ਤੇਰੀ ਦੇਖੀ ਬੇਹੱਯਾਈ ਦੀ ਅੱਖ ਮੀਆਂ
ਤੇਰੇ ਕੰਮ ਦੀ ਲੋੜ ਨ ਕੋਈ ਸਾਨੂੰ ਹੋਸੀ ਲੋੜ ਕਾਂਮੇ ਹੋਰ ਲੱਖ ਮੀਆਂ
ਚਾਲ ਬਾਜ਼ ਕਮਾਲ ਦਿਲ ਖੋਟ ਤੇਰਾ ਲਿਆ ਹੀਲ ਪਯਾਜ਼ ਸਬ ਲੱਖ ਮੀਆਂ
ਲੇਖਾ ਅੰਤ ਨੂੰ ਓਸ ਦਰਗਾ ਹੋਸੀ ਜਿੱਥੇ ਰੋ ਰਿਆਇਤ ਨ ਪੱਖ ਮੀਆਂ
ਖਾਲੀ ਆਇਆ ਲਾਹੌਰੀਆ ਗਯਾਖਾਲੀ ਰਾਂਝੇਚੁਕਿਆ ਨਾਂ ਘਰੋਂ ਕੱਖ ਮੀਆਂ

( ਜਵਾਬ ਰਾਂਝਾ )

ਮਾਲਕ ਓਸ ਕਰਤਾਰਨੇਸਾਜਿਆਏ ਪਾਣੀਧਰਤੀਤੇ ਉਤੇ ਆਕਾਸ਼ ਮੀਆਂ
ਮਲਕ ਜਿੰਨ ਪਰਿੰਦੇ ਚਰਿੰਦੇ ਆਦਮ ਜਗ ਹੁਕਮ ਹਜ਼ੂਰ ਥੀਂ ਵਾਸ ਮੀਆਂ
ਹੱਡ ਮਾਸ ਤੇ ਨਾੜਾਂ ਦਾ ਪਿੰਜਰਾ ਏ ਪੰਛੀ ਘੱਤਿਆ ਰੂਹ ਉਦਾਸ ਮੀਆਂ
ਸਿਰਸਿਰਰਿਜਕਸਾਈਂਦੇਵਨਹਾਰਦੇਵੇਚਿੜੀਆਂਚੋਗਤੇਗਊਆਂਨੂੰ ਘਾਸਮੀਆਂ
ਦੂਧਾ ਧਾਰੀਆਂ ਦੁਧ ਪਿਲਾਉਂਦਾਏ ਬਾਜਾਂ ਚੀਤਿਆਂ ਸ਼ੇਰਾਂ ਨੂੰ ਮਾਸ ਮੀਆਂ
ਲਾਹੌਰੀ ਧ੍ਰਿਗ ਹੈ ਓਨਾਂਦੇ ਜੀਵਨੇ ਨੂੰ ਰੱਖਣ ਜੋ ਬਗਾਨੜੀ ਆਸ ਮੀਆਂ

(ਵਾਕ ਕਵੀਸ਼ਰ)

ਜਿਸ ਨੇ ਸਾਜਿਆ ਜਗ ਜਹਾਨ ਸਾਨੂੰ ਅਸੀਂ ਓਸਦੇ ਵਾਰਨੇ ਜਾਉਨ ਹਾਂ
ਹੱਥ ਕਾਰ ਦਿਤੇ ਪੈਰ ਸੈਰ ਕਾਰਨ ਦਿੱਤਾ ਮੁਖ ਨੇਹਮਤ ਮੇਵੇ ਖਾਉਨੇ ਹਾਂ
ਜੀਭ ਜ਼ਿਕਰ ਕਾਰਨ ਨੱਕ ਵਾਸ਼ਨਾਂਨੂੰਦਿਤੇ ਕੰਨ ਤੇ ਸੁਣਦੇ ਸੁਣਾਉਂਨੇ ਹਾਂ
ਅੱਖੀ ਅਸਾਂ ਸੂਰਜਚੰਦ ਅੱਖੀਆਂਨੂੰਦਰਸ਼ਨ ਦੇਂਵਦੇ ਤੇਦਰਸ਼ਨਪਾਉਂਨੇਹਾਂ
ਅਕਲਤੰਦਰੁਸਤੀ ਦਿਤੀ ਲਖ ਨੇਹਮਤ ਪਾਣੀਬਖਸ਼ਜਾ ਪੀਵਨੇ ਨਾਉਂਨੇ ਹਾਂ
ਕੀਤੇ ਅਸਾਂ ਤੇ ਏਡ ਅਹਸਾਨਜਿਸਨੇ ਲਾਹੌਰੀ ਧ੍ਰਿਗਜੇ ਓਸ ਭੁਲਾਉਂਨੇਹਾਂ

(ਵਾਕ ਰਾਂਝਾ ਨਾਲ ਚੂਚਕ)

ਮੀਆਂ ਮਹੀਂ ਚਰਵਾਕੇ ਬਰਸ ਬਾਰਾਂ ਰੱਖ ਲੀਤੀਆਂ ਸਬ ਮਜਦੂਰੀਆਂ ਨੀ
ਤੇਰੀ ਹੀਰ ਦਾ ਕੁਝ ਵਿਗਾੜਿਆ ਨਾਂ ਨਹੀਂ ਚੁਰਾਈਆਂ ਅਸਾਂ ਕਸਤੂਰੀਆਂ ਨੀ
ਖੂਨੀ ਅੱਖੀਆਂ ਰੋਹ ਦੇ ਨਾਲ ਭਰਿਉਂ ਗੱਲਾਂ ਕੀਤੀਆਂ ਬੇਦਸਤੂਰੀਆਂ ਨੀ
ਹੋਵੇ ਮੂੰਹ ਕਾਲਾ ਦੋ ਜਹਾਂਨ ਅੰਦਰ ਗੱਲਾਂ ਕਰਨ ਜੋ ਫਿਤਰ ਫਤੂਰੀਆਂ ਨੀ
ਪਿੱਛੋਂ ਸਭ ਸਾਂਝ ਾਂ ਲਾਝਾਂ ਤੋੜ ਆਇਆਂ ਏਥੇ ਪਈਆਂ ਨਾਂ ਮੇਰੀਆਂ ਪੂਰੀਆਂ ਨੀ
ਲਾਹੌਰੀ ਓਸ ਦਰਬਾਰ ਵਿਚ ਲੈਣ ਲੇਖਾ ਕੱਢਣ ਅੱਖੀਆਂ ਜੋ ਪਾਵਣ ਘੂਰੀਆਂ ਨੀ

(ਰਾਂਝੇ ਦਾ ਘਰੋਂ ਨਿਕਲ ਜਾਣਾ)

ਰਾਂਝਾ ਹੋ ਹੈਰਾਨ ਰਵਾਂਨ ਹੋਇਆ ਹੈਦਰ ਸ਼ਾਹ ਦੇ ਤੱਕੀਏ ਜਾ ਬੈਠਾ
ਉਭਾ ਸਾਹ ਭਰ ਆਖਿਆ ਯਾ ਹੈਦਰ ਸੱਟ ਬਿਸਤਰਾ ਖੋਲ੍ਹ ਵਛਾ ਬੈਠਾ
ਲੋਕਾ ਆਖਿਆ ਰਾਂਝਿਆ ਕੀ ਬਣੀਆਂ ਸਾਰਾ ਖੋਲਕੇ ਹਾਲ ਸੁਣਾ ਬੈਠਾ
ਲੋਕੋ ਲੁਟਿਆ ਗਿਆ ਅਨਜਾਣ ਰਾਹੀ ਬਾਰਾਂ ਬਰਸ ਮੈਂ ਮਹੀਂ ਚਰਾ ਬੈਠਾ
ਦਿਤਾ ਚੂਚਕ ਨੇ ਅਜ ਜਵਾਬ ਸੁਕਾ ਮੇਰੀਆਂ ਮੇਹਨਤਾਂ ਸਬ ਦਬਾ ਬੈਠਾ
ਕੁੰਜੀ ਰਹੀ ਖ਼ਜ਼ਾਨੇ ਦੀ ਹਥ ਮੇਰੇ ਮੋਹਰਾਂ ਥੈਲੀਆਂ ਨਹੀਂ ਚੁਰਾ ਬੈਠਾ
ਨਹੀਂ ਤੇ ਹੋਣਾਂ ਸੀ ਕੰਮ ਖਰਾਬ ਇਸਥੀਂ ਹੱਥ ਹੀਰ ਨੂੰ ਨਹੀਂ ਸਾਂ ਪਾ ਬੈਠਾ
ਨਾਲ ਹੀਰ ਦੇ ਜਾਣ ਪੈਚਾਂਨ ਕਰਕੇ ਆਪਨਾ ਦੇਸ ਘਰ ਬਾਰ ਭੁਲਾ ਬੈਠਾ
ਟੁਟੀ ਆਸ ਉਮੈਦ ਨ ਰਹੀ ਕੋਈ ਜਿਸਦੇ ਵਾਸਤੇ ਬਦੀ ਸਿਰ ਚਾ ਬੈਠਾ
ਤੱਕੀਆ ਜਾਨ ਹੈਦਰ ਸ਼ਾਹੀ ਫ਼ਕਰ ਦਾ ਏ ਲਾਹੌਰੀ ਮੈਂ ਗ਼ਰੀਬ ਵੀ ਆ ਬੈਠਾ

(ਰਾਂਝੇ ਦੀ ਜੁਦਾਈ ਦੇ ਨਾਲ ਮਹੀਆਂ ਦਾ ਉਦਾਸ ਹੋਣਾਂ)

ਕਾਮੇ ਹੋਰ ਜਾ ਛੇੜੀਆਂ ਮਹੀਂ ਬੇਲੇ ਬਿਨਾ ਰਾਂਝਣੇ ਦੇ ਪਠਾ ਖਾਉਂਨ ਨਾਹੀਂ
ਕਈ ਵਿੱਚ ਬੇਲੇ ਭੁਲ ਗੁਮ ਹੋਵਨ ਕੋਈ ਆਉਂਨ ਘਰ ਨੂੰ ਕੋਈ ਆਉਂਨ ਨਾਹੀਂ
ਪੰਜ ਸਤ ਝਨਾ ਵਿੱਚ ਰੋਜ਼ ਡੁਬਣ ਚਿਤ ਚੂਚਕੇ ਨੂੰ ਸੁਖ ਸਾਉਂਨ ਨਾਹੀਂ
ਪੈਗਈ ਆਹ ਰੰਝੇਟੇ ਦੀ ਮਾਲ ਉਤੇ ਲਾਹੌਰੀ ਭਲਾ ਗਰੀਬ ਸਤਾਉਂਨ ਨਾਹੀਂ

(ਹੀਰ ਪਾਸੋਂ ਰੰਝੇਟੇ ਦੀ ਬਾਬਤ ਸਹੇਲੀਆਂ ਦਾ ਪੁਛਨਾ)

ਹਸ ਹਸ ਸਹੇਲੀਆਂ ਕਹਿਣ ਸੱਭੇ ਹੀਰੇ ਦੱਸ ਰਾਂਝਣ ਕਿਵੇਂ ਪਾਈਦਾ ਏ

ਆਖੇ ਹੀਰ ਪਯਾਰੀ ਏਹ ਹੈ ਗਲ ਮੁਸ਼ਕਲ ਲੂੰ ਲੂੰ ਵਿੱਚ ਇਸ਼ਕ ਰਚਾਈਦਾ ਏ
ਕੁਲ ਜ਼ਾਤ ਸਫ਼ਾਤ ਨੂੰ ਦੂਰ ਕਰਕੇ ਪੱਲਾ ਨੰਗ ਨਾਮੂਸ ਦਾ ਲਾਹੀਦਾ ਏ
ਖਾਨਾਂ ਖੁਦੀ ਗੁਮਾਨ ਦਾ ਦੂਰ ਕਰਕੇ ਸਈਓ ਜਿਉਂ ਦਿਆਂਈ ਮਰ ਜਾਈਦਾ ਏ
ਫੇਰ ਯਾਰ ਦੇ ਮਿਲਨ ਦੀ ਆਸ ਕਰੀਏ ਪਹਿਲੇ ਆਪਣਾ ਆਪ ਗਵਾਈਦਾ ਏ
ਸੱਸੀ ਵਾਂਗ ਪਯਾਰੇ ਦੇ ਇਸ਼ਕ ਅੰਦਰ ਝਲਿਆਂ ਹੋਕੇ ਝੱਲਾਂ ਨੂੰ ਧਾਈਦਾ ਏ
ਲੱਗੇ ਪਯਾਸ ਤੇ ਪੀਵਨਾ ਖੂਨ ਸਈਓ ਲੱਗੇ ਭੁਖ ਤੇ ਜਿਗਰ ਨੂੰ ਖਾਈਦਾ ਏ
ਮੱਥਾ ਇਸ਼ਕ ਆਫ਼ਾਤ ਦੇ ਨਾਲ ਲਾਕੇ ਤਨ ਕੈਸ ਦੇ ਵਾਂਗ ਸੁਕਾਈਦਾ ਏ
ਬਾਬਲ ਪਿੱਟੀਓ ਨੀ ਪੁੱਛੋ ਮਾਪਿਆਂ ਥੀਂ ਦੱਸੋ ਕਿਸ ਤਰਾਹ ਇਸ਼ਕ ਕਮਾਈਦਾ ਏ
ਲਾਹੌਰੀ ਹੀਰ ਆਖੇ ਮੈਂ ਕੀ ਹਾਲ ਦੱਸਾਂ ਮੈਂ ਤੇ ਆਪ ਕੱਲੀ ਰਾਂਝਨ ਚਾਹੀਦਾ ਏ

(ਹੀਰ ਦਾ ਆਪਨੀ ਮਾਂ ਨੂੰ ਰਾਂਝੇ ਦਾ ਫਾਇਦਾ ਦੱਸਣਾ)

ਮਾਏਂ ਚਾਕ ਨੂੰ ਕਢਿਆ ਕਹੇ ਲੋਕਾਂ ਸੌਚੋ ਤੁਸਾਂ ਦਾ ਕੀ ਗਵਾਂਵਦਾ ਸੀ
ਆਇਆ ਜਦੋਂ ਦਾ ਨਹੀਂ ਨੁਕਸਾਨ ਹੋਇਆ ਸਾਡਾ ਸਾਂਭ ਕੇ ਮਾਲ ਲੈ ਆਂਵਦਾ ਸੀ
ਆਪੇ ਚਾਰਦਾ ਤੇ ਆਪੇ ਚੋਣ ਬੈਠੇ ਆਪੇ ਮੱਝੀਆਂ ਨੂੰ ਵੰਡ ਪਾਂਵਦਾ ਸੀ
ਸਾਰੇ ਘਰ ਦਾ ਕੰਮ ਕਮਾਂਵਦਾ ਸੀ ਸਾਡੇ ਬਿਸਤਰੇ ਝਾੜ ਵਛਾਂਵਦਾ ਸੀ
ਮੇਰੇ ਮਨ ਰਾਂਝਾ ਬੜਾ ਭਾਂਵਦਾ ਸੀ ਸੁੰਦਰ ਵੰਜਲੀ ਚਾਕ ਵਜਾਂਵਦਾ ਸੀ
ਲਾਹੌਰੀ ਚਾਕ ਨੂੰ ਨਹੀਂ ਸੀ ਜਵਾਬ ਦੇਣਾ ਲੋਕੀ ਲੱਖ ਜੇ ਲੂਤੀਆਂ ਲਾਂਵਦਾ ਸੀ

{ ਮਲਕੀ ਨੇ ਚੂਚਕ ਨੂੰ ਰਾਂਝੇ ਨੂੰ ਦੋਬਾਰਾ ਘਰ ਲਿਆਵਨ ਦੀ ਸਲਾਹ ਦੇਣੀ }

ਮਲਕੀ ਆਖਿਆ ਆਂਵਦੇ ਚੂਚਕੇ ਨੂੰ ਸਾਡਾ ਨਿੱਤ ਹੋਵੇ ਨੁਕਸਾਨ ਮੀਆਂ
ਆਖੇ ਲੋਕਾਂ ਦੇ ਚਾਕ ਨੂੰ ਕਢਿਓਈ ਬੇਲੇ ਮੱਝੀਆਂ ਹੋਨ ਵੈਰਾਨ ਮੀਆਂ
ਢੂੰਡ ਭਾਲਕੇ ਚਾਕ ਨੂੰ ਲਿਆ ਰਖੋ ਐਵੇਂ ਮਾਰਦਾ ਝੱਖਾਂ ਜਹਾਨ ਮੀਆਂ
ਓਸੇ ਰੋਜ਼ ਦੀ ਪਈ ਬਿਮਾਰ ਮੰਜੀ ਕੋਈ ਦਮ ਦੀ ਹੀਰ ਮਹਿਮਾਨ ਮੀਆਂ
ਸਾਡੇ ਹੋਣਗੇ ਕੰਮ ਆਸਾਨ ਸਾਰੇ ਜ਼ਰਾ ਆਪਨਾ ਸਮਾਂ ਪਹਿਚਾਨ ਮੀਆਂ
ਲਾਹੌਰੀ ਚਾਕ ਨੂੰ ਫੇਰ ਮੁੜ ਰੱਖਦਿਆਂ ਸਾਡੀ ਕੋਈ ਨਹੀਂ ਘਟਦੀ ਸ਼ਾਨ ਮੀਆਂ

(ਚੂਚਕ ਨੇ ਮਲਕੀ ਦੀ ਸਲਾਹ ਨੂੰ ਮੰਨਣਾ)

ਚੂਚਕਕਿਹਾਮਲਕੀਸੱਚਆਖਿਓ ਈ ਜਾਹ ਲਿਆ ਜੇ ਚਾਕ ਨੂੰ ਲਿਆਵਨਾਂ ਏਂ
ਤੇਰੇ ਗਿਆਂ ਰਾਂਝਾ ਝਟ ਪਟ ਆਸੀ ਮੇਰੇ ਗਿਆਂ ਨ ਓਸਨੇ ਆਵਨਾਂ ਏਂ
ਦਾਣੇ ਪਾਣੀ ਤਕਦੀਰ ਦੇ ਵੱਸ ਹੈ ਏ ਵਿਛੜ ਗਏ ਨੂੰ ਆਣ ਰਲਾਵਨਾਂ ਏਂ
ਸਾਨੂੰ ਲੋਕਾਂ ਦੇ ਮੇਹਣਿਆਂ ਨਾਲ ਕੀਏ ਅਸਾਂ ਆਪਣਾ ਝੱਟ ਲੰਘਾਵਨਾਂ ਏਂ
ਨੇੜੇ ਹੀਰ ਦਾ ਕਾਜ ਰਚਾਵਨਾ ਏਂ ਅਸਾਂ ਵਯਾਹ ਦਾ ਕੰਮ ਕਰਾਵਣਾਂ ਏਂ
ਲਾਹੌਰੀ ਜਾ ਰੰਝੇਟੇ ਦੀ ਕਰੀਂ ਮਿੰਨਤ ਮਤਲਬ ਵਾਸਤੇ ਜਾ ਬੁਲਾਵਨਾਂ ਏਂ

(ਮਲਕੀ ਦਾ ਰਾਂਝੇ ਨੂੰ ਲੈਣ ਜਾਣਾਂ)

ਮਲਕੀ ਭਾਲ ਕੇ ਆਖਿਆ ਰਾਂਝਣੇਨੂੰ ਆ ਹੁਣ ਮਲੀਓ ਈ ਕੇਹੜੀ ਥਾਂ ਵਾਰੀ
ਚੱਲ ਘਰਾਂ ਨੂੰ ਉਠਕੇ ਛੱਡ ਗੁੱਸਾ ਜੀਵੇਂ ਘੋਲ ਘੱਤੀ ਸਦਕੇ ਜਾਂ ਵਾਰੀ
ਕੇਹਾ ਚੂਚਕੇ ਦਾ ਚਿਤ ਰੱਖ ਨਾਹੀਂ ਉਹ ਹੈ ਬਾਪ ਮੈਂ ਤੁਧ ਦੀ ਮਾਂ ਵਾਰੀ
ਗਿਆ ਅੱਜ ਵੇਲਾ ਸਾਨੂੰ ਯਾਦ ਆਇਆ ਜਦੋਂ ਫੜੀ ਸੀ ਤੁਧ ਦੀ ਬਾਂਹ ਵਾਰੀ
ਹੱਸ ਖੇਡ ਗੁਜ਼ਾਰ ਲੈ ਦੰਮ ਕੋਈ ਦੁਨੀਆਂ ਜਾਣ ਏ ਵਾਂਗ ਸਰਾਂ ਵਾਰੀ
ਲਾਹੌਰੀ ਹੀਰ ਤੈਨੂੰ ਰੋਜ਼ ਯਾਦ ਕਰਦੀ ਹਰ ਹਰ ਸਾਹ ਲੈਂਦੀ ਤੇਰਾ ਨਾਂ ਵਾਰੀ

(ਰਾਂਝੇ ਦਾ ਮਲਕੀ ਦੇ ਨਾਲ ਘਰ ਆਉਣਾ)

ਗੁਸਾ ਗਿਲਾ ਭੁਲਾ ਕੇ ਉਠ ਰਾਂਝਾ ਮਲਕੀ ਨਾਲ ਘਰਨੂੰ ਚਲਾ ਆਇਆ ਏ
ਚੂਚਕ ਦੇਖਕੇ ਬੋਲਿਆ ਆ ਮੀਆਂ ਰਾਂਝਾ ਹੱਸਿਆ ਤੇ ਮੁਸਕਰਾਇਆ ਏ
ਅੰਦਰ ਹੀਰ ਬੀਮਾਰ ਪਈ ਪਲੰਘ ਉਤੇ ਰਾਂਝੇ ਹੱਸ ਜਾ ਮੁਖ ਵਖਾਇਆ ਏ
ਰਾਂਝੇ ਆਖਿਆ ਏ ਥੋੜੇ ਦਿਨਾਂ ਅੰਦਰ ਹੀਰੇ ਏਹ ਕੀ ਹਾਲ ਬਣਾਇਆ ਏ
ਬੋਲੀ ਹੀਰ ਸੱਜਨ ਪੁਛ ਜੀ ਕੋਲੋਂ ਤੇਰੇ ਹਿਜਰ ਨੇ ਮਾਰ ਮੁਕਾਇਆ ਏ
ਲਾਹੌਰੀ ਹੀਰ ਦੇ ਦੁਖੜੇ ਦੂਰ ਹੋਏ ਗਿਆ ਚਾਕ ਸੀ ਰਬ ਮਲਾਇਆ ਏ

(ਚੂਚਕ ਦੇ ਹੁਕਮ ਨਾਲ ਰਾਂਝੇ ਦਾ ਮਹੀਆਂ ਛੇੜਨਾ)

ਮੀਆਂ ਮੱਝੀਆਂ ਸੱਭ ਲੈ ਜਾਹ ਬੇਲੇ ਚੂਚਕ ਮੁਖ ਥੀਂ ਹੁਕਮ ਫ਼ੁਰਮਾਇਆ ਏ
ਰਾਂਝੇ ਬਿਸਮਿੱਲਾ ਕਹਿਕੇ ਪਕੜ ਖੂੰਡੀ ਭੂਰਾ ਪਕੜ ਮੋਢੇ ਉਤੇ ਪਾਇਆ ਏ
ਆਸ਼ਕ ਹੂੰਗਰਾਂ ਮਾਰਦਾ ਜਾਏ ਪਿੱਛੇ ਅੱਗੇ ਮੱਝੀਆਂ ਦਾ ਕਟਕ ਲਾਇਆ ਏ

ਲਾਹੌਰੀ ਮਹੀਂ ਚਾ ਵਾੜੀਆਂ ਵਿੱਚ ਬੇਲੇ ਭੂਰਾ ਆਪ ਛਾਵੇਂ ਚਾ ਵਛਾਇਆ ਏ

(ਹੀਰ ਦਾ ਫੇਰ ਬੇਲੇ ਜਾਨਾ)

ਹੀਰ ਛਾਹ ਵੇਲਾ ਲੈ ਕੇ ਗਈ ਬੇਲੇ ਕੂਕਾਂ ਮਾਰਕੇ ਰਾਂਝਣਾ ਭਾਲਿਆ ਏ
ਮਿਲੇ ਹਸਕੇ ਹਾਲ ਜੁਦਾਈ ਵਾਲਾ ਦੋਹਾਂ ਸੱਜਣਾਂ ਫੋਲਿਆ ਫਾਲਿਆ ਏ
ਮਾਰੇ ਹਿਜਰ ਜੁਦਾਈ ਦੇ ਰੋਣ ਲੱਗੇ ਦੋਹਾਂ ਨੈਨਾਂ ਦਾ ਨੀਰ ਉਛਾਲਿਆ ਏ
ਜੋ ਕੁਝ ਹੀਰ ਲੈ ਗਈ ਸੀ ਚਾ ਖਾਣਾ ਲਾਹੌਰੀ ਰਾਂਝੇ ਨੂੰ ਬੈਠ ਖੁਵਾਲਿਆ ਏ

(ਰਾਂਝੇ ਦਾ ਹੀਰ ਦੇ ਅਗੇ ਆਪਣੀ ਕਿਸਮਤ ਦਾ ਸ਼ਿਕਵਾ)

ਕੀਕਰ ਮੇਲ ਹੋਵੇ ਨਿਤ ਨਾਲ ਤੇਰੇ ਸੱਜਨ ਕੋਈ ਕੋਈ ਵੈਰੀ ਢੇਰ ਹੋ ਗਏ
ਤੇਰੀ ਵਿੱਚ ਜੁਦਾਈ ਦੇ ਦੇਖ ਹੀਰੇ ਦੁਖ ਜ਼ਬਰ ਹੋਏ ਸੁਖ ਜ਼ੇਰ ਹੋ ਗਏ
ਜ਼ਾਲਮ ਏਸ ਜੁਦਾਈ ਦੇ ਜ਼ਖ਼ਮ ਦਿਲ ਤੇ ਜਾਰੀ ਮਿਸਲ ਫੁਹਾਰਿਆਂ ਫੇਰ ਹੋ ਗਏ
ਲਾਹੌਰੀ ਵੇਖ ਅੰਗੂਰਾਂ ਨੂੰ ਹੱਥ ਪਾਇਆ ਮੇਰੀ ਵਾਹ ਕਿਸਮਤ ਕੱਚੇ ਬੇਰ ਹੋ ਗਏ

(ਹੀਰ ਨੇ ਆਪਣੇ ਸੱਚੇ ਮਨ ਨਾਲ ਰਾਂਝੇ ਨੂੰ ਤਸੱਲੀ ਦੇਣੀ)

ਤੇਰੀ ਅਸਾਂ ਨੇ ਦੋਸਤੀ ਰਾਂਝਣਾ ਵੇ ਨਾਂ ਤੋੜਨੀ ਤੇ ਨਾਂ ਟੁਟਨੀ ਏਂ
ਦੁਨੀਆਂ ਤੂਤੀਆਂ ਕੂੜ ਵਜਾਏ ਲੱਖਾਂ ਨੌਬਤ ਆਸ਼ਕਾਂ ਸੱਚ ਦੀ ਕੁਟਨੀ ਏਂ
ਮਰੇ ਨਿੱਤ ਵਰਜੇ ਦੁਖ ਦੇਣ ਵਾਲੀ ਮੈਂ ਮਾਰ ਮਲਕੀ ਗਰਦਨ ਘੁਟਨੀ ਏਂ
ਲਾਹੌਰੀ ਮਾਪਿਆਂ ਸਦਾ ਨਹੀਂ ਨਾਲ ਨਿਭਣਾ ਮੈਂ ਤੇ ਤੂੰ ਓੜਕ ਮੌਜ ਲੁਟਨੀ ਏਂ

(ਹੀਰ ਦਾ ਚਿਰ ਲਾਕੇ ਬੇਲੇ ਵਿਚੋਂ ਆਉਣ ਦਾ
ਸਬੱਬ ਮਲਕੀ ਨੇ ਪੁਛਣਾ

ਰਾਂਝੇ ਨਾਲ ਪਯਾਰ ਕਰ ਚਾਰ ਗੱਲਾਂ ਜਲਦੀ ਨਾਲ ਘਰ ਹੀਰ ਰਵਾਨ ਗਈ
ਮਲਕੀ ਆਖਿਆ ਮੁਨਸ ਨੂੰ ਖਾਣੀਏ ਨੀਂ ਕੇਹੜੀ ਥਾਂ ਦੁਪਹਿਰ ਬਤਾਨ ਗਈ
ਮਾਏ ਮੇਰੀਏ ਨੀ ਸਈਆਂ ਨਾਲ ਰਲਕੇ ਮੈਂ ਸਾਂ ਨਦੀ ਝਨਾਂ ਤੇ ਨਹਾਂਨ ਗਈ
ਸਾਡੇ ਖੂਹ ਤੇ ਰੱਬ ਨੇ ਮੌਜ ਲਾਈ ਫਲੀਆਂ ਬੇਰੀਆਂ ਮੈਂ ਬੇਰ ਖਾਂਣ ਗਈ
ਗੱਲੀਂ ਲਗ ਰਹੀ ਨਾਲ ਸਹੇਲੀਆਂ ਦੇ ਤੇਰਾ ਕੁਝ ਨ ਮਾਏ ਗਵਾਣ ਗਈ
ਕੇਹੜੀ ਗੱਲ ਤੋਂ ਐਡ ਖ਼ਫ਼ਾ ਹੋਵੇਂ ਨਹੀਂ ਸੀ ਕਣਕ ਤੋਂ ਜੌਂ ਵਟਾਣ ਗਈ
ਤੇਰੀ ਕਣਕ ਤੇ ਜੌਂ ਸਬ ਜ਼ਾਹਿਰ ਹੋਸਨ ਮਲਕੀ ਕਿਹਾ ਮੈਂ ਗਲ ਪਛਾਨ ਗਈ

ਲਾਕੇ ਹਾਰ ਸ਼ਿੰਗਾਰ ਕਿਉਂ ਨਹੀਂ ਕਹਿੰਦੀ ਬੇਲੇ ਯਾਰ ਨੂੰ ਦੱਸਨੇ ਸ਼ਾਨ ਗਈ
ਪਿਛਲੀ ਗਲ ਅਜੇ ਦਫ਼ਾ ਹੋਈ ਨਾਹੀਂ ਬਲਦੀ ਅੱਗ ਉਤੇ ਤੇਲ ਪਾਣ ਗਈ
ਮੁਰਲੀ ਚਾਕ ਵਜਾਂਵਦਾ ਵਿੱਚ ਬੇਲੇ ਬਾਰਾਂ ਤਾਲੀਏ ਨਾਲ ਤੂੰ ਗਾਨ ਗਈ
ਹੀਰੇ ਪਤ ਨਹੀਂ ਪੌਂਦੜੀ ਏਹਨੀ ਗੱਲੀਂ ਸਾਡੀ ਇਜ਼ਤ ਹੈ ਵਿੱਚ ਜਹਾਂਨ ਗਈ
ਲਾਹੌਰੀ ਆਖਸਾਂਗੇ ਅੱਜ ਚੂਚਕੇ ਨੂੰ ਯਾ ਤੂੰ ਸੌਂਗੀਓਂ ਯਾਂ ਤੇਰੀ ਜਾਂਨ ਗਈ

(ਹੀਰ ਦਾ ਜਵਾਬ ਮਾਂ ਨੂੰ)

ਕਵਾਰੀ ਧੀਨੂੰ ਸ਼ਾਨ ਦੁਪੈਹਿਰਦਸੇਂ ਗੱਲ ਕਹਿੰਦਿਆਂ ਆਈ ਨਾਂ ਹਾਂਨ ਮਾਏ
ਜੇਹਾ ਚਾਕ ਦਾ ਮੇਹਣਾ ਲਾਇਓਈ ਲੱਗਾ ਵਿੱਚ ਕਲੇਜੜੇ ਬਾਣ ਮਾਏ
ਬੁਰੀ ਹੀਰ ਕਮਾਨ ਤੇ ਤੀਰ ਰਾਂਝਾ ਸੀਨੇ ਤੁਸਾਂ ਦੇ ਨਿਤ ਨਸ਼ਾਨ ਮਾਏ
ਜੇ ਤੈਂ ਝੂਠ ਕੇਹਾ ਤਾਂ ਮੈਂ ਸਚ ਕਰਸਾਂ ਮੰਨਾਂ ਚਾਕ ਨੂੰ ਦੀਨ ਈਮਾਨ ਮਾਏ
ਪੱਲਾ ਰਾਂਝਣੇ ਦਾ ਬੰਦੀ ਛੱਡਸਾਂ ਨਾਂ ਜਦੋਂ ਤੀਕ ਹੈ ਜਿਸਮ ਵਿੱਚ ਜਾਨ ਮਾਏ
ਲਾਹੌਰੀ ਵੇਖਿਆ ਕੀ ਏਡੀ ਖਫਾ ਹੋਵੇਂ ਮੰਦੇ ਬੋਲ ਨ ਬੋਲ ਜ਼ਬਾਨ ਮਾਏ

(ਹੀਰ ਨੂੰ ਮਲਕੀ ਨੇ ਮਤ ਦੇਨੀ)

ਸੁਣੀ ਕਵਾਰੀਏ ਡਾਰ ਦੇ ਨੱਢੀਏ ਨੀਂ ਸਿੱਖ ਕੁਆਰੀਆਂ ਦੀ ਕੋਈ ਮਤ ਕੁੜੇ
ਕੇਹਾ ਚਾਕ ਦੇ ਨਾਂਮ ਤੋਂ ਮੱਚੀਓਂ ਨੀ ਕੱਢਾਂ ਘੂਰ ਤੇਰਾ ਮਾਰ ਲੱਤ ਕੁੜੇ
ਬੇਲੇ ਚਾਕ ਪਿੱਛੇ ਰੋਜ਼ ਜਾਏਂ ਭੰਨੀ ਪਾਇਆ ਤੁਧ ਨੇ ਕੇਹਾ ਕੁਪੱਤ ਕੁੜੇ
ਕੰਧਾਂ ਰੇਤ ਦੀਆਂ ਨਾਲ ਖੈਨੀਏਂ ਕਿਉਂ ਅਜਲ ਢੈਣ ਵਾਲੀ ਸਿਰ ਤੇ ਛੱਤ ਕੁੜੇ
ਭਲਕੇ ਸਾਹੁਰੇ ਜਾਵਨਾ ਦਾਜ ਲੋੜੇਂ ਚਰਖਾ ਡਾਹ ਐਸੇ ਵੇਲੇ ਕੱਤ ਕੁੜੇ
ਸੋਹਣੀ ਤੰਦ ਪਾ ਸ਼ੌਹ ਦੇ ਨਾਮ ਵਾਲੀ ਕੋਈ ਲਾਹ ਛੱਲੀ ਪੱਛੀ ਘੱਤ ਕੁੜੇ
ਕਰ ਸੂਸਨੀ ਜ਼ਰਦ ਕੁਈ ਸੂਹਾ ਸਾਵਾ ਹਰ ਰੰਗ ਸਾਈਂ ਰੰਗ ਰੱਤ ਕੁੜੇ
ਨੀ ਤੂੰ ਸ਼ਰਮ ਹਯਾ ਦੀ ਦੀਦਚਾਈ ਏਹਨੀ ਗੱਲੀਂ ਨਾਂ ਪੈਂਦੜੀ ਪੱਤ ਕੁੜੇ
ਪਛੋਤਾਇੰਗੀ ਵਕਤ ਵਿਹਾਣਿਆਂ ਨੂੰ ਏਡੀ ਦੱਬ ਨੂੰ ਭਾਏ ਨਾ ਅੱਤ ਕੁੜੇ
ਲਾਹੌਰੀ ਸਾਹੁਰੇ ਜਾਏਂ ਤੇ ਯਾਦ ਕਰਸੇਂ ਪੇਕੇ ਲਿਔਂ ਨਾਈਂ ਨਹੀਂ ਕਿਸੇ ਵੱਤ ਕੁੜੇ

[ਜਵਾਬ ਹੀਰ]

ਮਾਏ ਅਸਾਂ ਰੰਝੇਟੇ ਦੇ ਨਾਲ ਜਾਣਾਂ ਕਾਹਨੂੰ ਦੇਸ ਤੇਰੇ ਮੁੜਕੇ ਆਵਣਾਂ ਨੀਂ

ਸਦਾ ਰਾਂਝੇ ਦਾ ਤਖਤ ਹਜ਼ਾਰਾ ਵੱਸੇ ਤੇਰੇ ਪਿੰਡ ਨੂੰ ਅਸਾਂ ਨੇ ਢਾਵਨਾਂ ਨੀਂ
ਮੁੜਕੇ ਬਾਬਲੇ ਨੂੰ ਅਸਾਂ ਵੇਖਣਾਂ ਨਾ ਤੈਨੂੰ ਮਾਂ ਨ ਆਣ ਬੁਲਾਵਨਾਂ ਨੀਂ
ਤੇਰੇ ਦਾਜ ਦੀ ਨਹੀਂ ਪਰਵਾਹ ਅਸਾਂ ਕਿਸ ਵਾਸਤੇ ਚਰਖੜਾ ਡਾਵਨਾਂ ਨੀਂ
ਮੀਟੀ ਮੁਠ ਨੂੰ ਰਹਿਣ ਦੇ ਖੋਲ ਨਾਹੀਂ ਮਾਏ ਚਾ ਨ ਇਤਨਾ ਚਾਵਨਾਂ ਨੀਂ
ਲਾਹੌਰੀ ਮੁੜੀ ਨ ਰਹਾਂ ਗੀ ਰਾਂਝਣੇ ਤੋਂ ਲਾਓ ਜ਼ੋਰ ਤੁਸੀਂ ਜੇਹੜਾ ਲਾਵਣਾ ਨੀਂ

( ਮਲਕੀ ਦਾ ਚੁਪ ਹੋਕੇ ਦਿਲ ਵਿਚ ਸੋਚਣਾਂ )

ਸੁਣਿਆਂ ਹੀਰ ਥੀਂ ਬੋਲ ਬਰਾਬਰੀ ਦਾ ਨਿਮੋਝਾਨ ਹੋਈ ਨੀਵੇਂ ਧਿਆਨ ਮਲਕੀ
ਇਜ਼ਤ ਜੱਗ ਦੇ ਵਿੱਚ ਬਰਬਾਦ ਹੋਸੀ ਐਸੇ ਖਯਾਲ ਕੀਤੀ ਪਰੇਸ਼ਾਨ ਮਲਕੀ
ਬੋਲ ਹੀਰ ਦੇ ਇਸ਼ਕ ਨੇ ਤੋੜ ਦਿਤਾ ਜੇਹੜਾ ਰੱਖਦੀ ਸੀ ਮਾਨ ਤਾਨ ਮਲਕੀ
ਲਾਹੌਰੀ ਕਿਸੇ ਨੂੰ ਰਹੀ ਨ ਕਹਿਣ ਜੋਗੀ ਹੈਸੀ ਝੰਗ ਦ ਵਿੱਚ ਪਰਧਾਨ ਮਲਕੀ

(ਹੀਰ ਨੂੰ ਆਵਾਰਾ ਦੇਖਕੇ ਮਲਕੀ ਦਾ ਚੂਚਕ ਨੂੰ ਓਸ ਦੇ
ਬੰਦੋ ਬਸਤ ਲਈ ਕਹਿਣਾ)

ਮਲਕੀ ਆਖਿਆ ਆਂਵਦੇ ਚੂਚਕੇ ਨੂੰ ਰੱਖ ਧੀ ਨੂੰ ਘੱਤ ਜ਼ੰਜੀਰ ਮੀਆਂ
ਚੰਗੀ ਬਣੀ ਸੀ ਵਿੱਚ ਜਹਾਂਨ ਸਾਡੀ ਇੱਜ਼ਤ ਵਿਗੜ ਗਈ ਆਣ ਅਖੀਰ ਮੀਆਂ
ਕੀਕੀ ਖੋਲ੍ਹਕੇ ਤੁਧ ਨੂੰ ਹਾਲ ਦੱਸਾਂ ਬੋਲ ਹ.ਰ ਦੇ ਰੜਕਦੇ ਤੀਰ ਮੀਆਂ
ਆਪਸ ਵਿੱਚ ਰਾਜ਼ੀ ਦੋਵੇਂ ਹੋ ਬੈਠੇ ਰਾਂਝਾ ਬਾਦਸ਼ਾਹ ਹੀਰ ਵਜ਼ੀਰ ਮੀਆਂ
ਯਾਤੇ ਚਾਕ ਤੇ ਹੀਰ ਦੇ ਕਰੋ ਟੋਟੇ ਦੋਵੇਂ ਰੋਹੜ ਦੇਵੋ ਵੈਹਿੰਦੇ ਨੀਰ ਮੀਆਂ
ਯਾ ਤੇ ਹੀਰ ਕੁਲੀਕ ਦੇ ਵਿਯਾਹੁਨੇ ਦੀ ਝਬਦੇ ਕਰੋ ਚਾ ਕੋਈ ਤਦਬੀਰ ਮੀਆਂ
ਬਾਹਿਰ ਜਾਂਵਦੀ ਹੱਸਦੀ ਸ਼ੇਖ ਦੀਦਾ ਘਰ ਆਂਵਦੀ ਬਹੋ ਦਲਗੀਰ ਮੀਆਂ
ਮੱਤੀ ਦਿਤਿਆਂ ਮੂਲ ਨ ਸਮਝਦੀਏ ਗੱਲਾਂ ਪੁਠੀਆਂ ਚਾਈਆਂ ਹੀਰ ਮੀਆਂ
ਨਾ ਕਰ ਦੇਰ ਨੱਢੀ ਉਧਲ ਜਾਵਣਾ ਈਂ ਮੇਰੀ ਗੱਲ ਨੂੰ ਸਮਝ ਲਕੀਰ ਮੀਆਂ
ਲਾਹੌਰੀ ਛਿਪੇ ਕਿਵੇਂ ਜੱਗ ਜ਼ਾਹਿਰ ਹੋਈ ਬਾਤ ਲਿਖੀ ਜੋ ਵਿੱਚ ਤਕਦੀਰ ਮੀਆਂ

( ਚੂਚਕ ਦਾ ਹੀਰ ਨੂੰ ਨਸੀਹਤ ਕਰਨਾ )

ਚੂਚਕ ਗੱਲ ਸੁਣਕੇ ਕਹਿਰਵਾਨ ਹੋਇਆ ਐਸਾ ਜੋਸ਼ ਆਇਆ ਜਿਗਰ ਹਲਿਆ ਏ
ਮਾਰ ਹੀਰ ਦੀ ਜਿੰਦ ਮੁਕੋਨ ਲੱਗਾ ਮਲਕੀ ਵਰਜਿਆ ਪਕੜ ਆ ਠੱਲਿਆ ਏ

ਚੂਚਕ ਆਖਿਆਏ ਅਜੇ ਸਮਝ ਹੀਰੇ ਗਲਾਂ ਤੇਰੀਆਂ ਤੋਂ ਜੀਓ ਜਲਿਆ ਏ
ਬੋਲੀ ਹੀਰ ਹੋਸੀ ਸੋ ਜੋ ਰਬ ਕਰਸੀ ਲਾਹੌਰੀ ਲਿਖਿਆ ਲੇਖ ਨ ਟਲਿਆ ਏ

### ਕਹਿਣਾ ਕਵੀਸ਼ਰ

ਚੂਚਕ ਚੌਧਰੀ ਪਿੰਡ ਦਾ ਕੌਣ ਹੈਸੀ ਬਾਦਸ਼ਾਹ ਦੀ ਇਜ਼ਤ ਗਵਾਨ ਧੀਆਂ
ਦੇਵੇ ਰਬ ਹਦਾਇਤ ਹੱਥ ਜੋੜ ਮੰਗੋ ਬੁਰੀਆਂ ਹੋਣ ਨ ਵਿੱਚ ਜਹਾਨ ਧੀਆਂ
ਤਕਣ ਸ਼ਰਮ ਓਹ ਸਾਹੁਰਿਆਂ ਪੇਕਿਆਂ ਦੀ ਕੋਈ ਕੋਈ ਭਲੀਆਂ ਖ਼ਾਨਦਾਨ ਧੀਆਂ
ਪੁਤ੍ਰ ਜੇਡ ਨਿਸ਼ਾਨ ਨ ਵਿੱਚ ਦੁਨੀਆਂ ਥੋੜੀ ਬਹੁਤ ਹੀ ਸਾਂਹਭ ਬਨਾਨ ਧੀਆਂ
ਉਹ ਭੀ ਧੀਆਂ ਜੋ ਸਤ੍ਰ ਦੀਆਂ ਬੀਵੀਆਂ ਨੇ ਵਿਚ ਥਾਂ ਥਾਂ ਖ਼ਾਕ ਉਛਾਣ ਧੀਆਂ
ਲਾਹੌਰੀ ਸਦਾ ਸਮਾਨ ਨਾ ਮਾਪਿਆਂ ਦੇ ਪੰਜ ਰੋਜ਼ ਦੀਆਂ ਨੇ ਮਹਿਮਾਨ ਧੀਆਂ

### ਚੂਚਕ ਦਾ ਹੀਰ ਦੀ ਸ਼ਾਦੀ ਦੀ ਬਾਬਤ ਭਾਈਆਂ ਨਾਲ ਸਲਾਹ ਕਰਨੀ

ਚੂਚਕ ਭਾਈਆਂ ਨੂੰ ਸਦ ਸਲਾਹ ਪੁਛੀ ਮੋਹਰੇ ਹੀਰ ਦੇ ਕਿਤੇ ਸਟੇੜੀਏ ਜੀ
ਇਕੇ ਕਹੋ ਪ੍ਰਨਾਯੇ ਨਾਲ ਰਾਂਝੇ ਝਗੜਾ ਨਿਤ ਦਾ ਚਾ ਨਬੇੜੀਏ ਜੀ
ਇਜ਼ਤ ਵਾਲਿਓ ਭਲੀ ਸਲਾਹ ਦਸੋ ਔਰ ਗ਼ੈਰ ਗਲਾਂ ਨਾ ਛੇੜੀਏ ਜੀ
ਪਤ ਨਾਲ ਬੀਤੇ ਲਾਹੌਰੀ ਉਮਰ ਦੁਨੀਆਂ ਭਲਿਆਂ ਨਾਲ ਸਾਕ ਾਂਹਥ ਭੇੜੀਏ ਜੀ

### ਭਾਈਆਂ ਨੇ ਚੂਚਕ ਨੂੰ ਸ਼ਾਦੀ ਦੀ ਸਲਾਹ ਦੇਣੀ

ਭਾਈਆਂ ਸੋਚ ਕੇ ਕਹਿਆ ਸਲਾਹ ਸੁਣ ਲੇ ਖੇੜੇ ਸਾਕ ਸ਼ਰੀਫ਼ ਸਦਾਉਂਦੇ ਮੀਆਂ
ਸਾਡਾ ਚਿਤ ਚਾਹੇ ਉਥੇ ਸਾਕ ਕਰ ਤੂੰ ਬੂਹੇ ਨਿਤ ਔਣ ਫੇਰੇ ਪਾਉਂਦੇ ਮੀਆਂ
ਪਿਛਾ ਮੂਲ ਨਾ ਜਾਨੀਏ ਰਾਂਝਨੇ ਦਾ ਕੀ ਖ਼ਬਰ ਪ੍ਰਦੇਸੜਾ ਕੌਣ ਮੀਆਂ
ਲਾਹੌਰੀ ਸੋਚ ਤੂੰ ਭੀ ਦਾਨਾ ਹੈਂ ਸਿਆਣਾ ਸਾਡੇ ਜੀਓ ਖੇੜੇ ਭਲੇ ਭਾਉਂਦੇ ਮੀਆਂ

### ਚੂਚਕ ਨੇ ਭਾਈਆਂ ਦੀ ਸਲਾਹ ਮੰਨ ਲਈ

ਭਾਈਆਂ ਕਿਹਾ ਜੋ ਮੰਨਿਆਂ ਚੂਚਕੇ ਨੇ ਅਜੂ ਚੌਧਰੀ ਕੁੜਮ ਪ੍ਰਵਾਨ ਕੀਤਾ
ਸੈਦਾ ਨਾਮ ਦਾਮਾਦ ਮਨਜ਼ੂਰ ਕਰਕੇ ਦਿਲੋਂ ਨੱਢਹੜੀ ਹੀਰ ਦਾ ਦਾਨ ਕੀਤਾ
ਦਿਨ ਵਿਆਹ ਦਾ ਥਾਪਿਆ ਸਗਣ ਦੇ ਕੇ ਲਾਗੀ ਖੇੜਿਆਂ ਵਲ ਰਵਾਨ ਕੀਤਾ
ਲਾਹੌਰੀ ਖੇੜਿਆਂ ਦੇ ਘਰ ਖ਼ੁਸ਼ੀ ਖੈਰਾਂ ਰਾਂਝੇ ਹੀਰ ਦਾ ਚਿਤ ਹੈਰਾਨ ਕੀਤਾ

### ਖੇੜਿਆਂ ਦਾ ਘਰ ਵਿੱਚ ਖੁਸ਼ੀ ਕਰਨਾ

ਰਾਂਝਾ ਹੀਰ ਡੁਬੇ ਦੋਵੇਂ ਗ਼ਮੀਂ ਅੰਦਰ ਘਰ ਖੇੜਿਆਂ ਖੁਸ਼ੀ ਕਮਾਲ ਹੋਈ
ਸੈਦਾ ਹਸਿਆ ਉਠਕੇ ਛਾਲ ਮਾਰੀ ਜਿਸਦੀ ਮੰਗਣੀ ਹੀਰ ਸਿਆਲ ਹੋਈ
ਕੁੜੀਆਂ ਵਹੁਟੀਆਂ ਗਾਉਂਣ ਵਜਾਉਂਣ ਢੋਲਕ ਧਰੇ ਜਗਦੀਸ਼ ਸਮ ਸੰਭਾਲ ਹੋਈ
ਲਾਹੌਰੀ ਹੀਰਦੀਆਂ ਰਾਖੀਆਂ ਕਰੇ ਮਲ ਸ਼ੀ ਤਰਨੇ ਰਾਂਝੇਨੂੰ ਗਲ ਮੁਹਾਲ ਹੋਈ

### ਹੀਰ ਦੀ ਮਾਂ ਨਾਲ ਖੇੜੀਂ ਕੁੜਮਾਈ ਕਰਨੇ ਦੀ ਸ਼ਿਕਾਇਤ

ਕਿਹਾ ਕੇਹਿਰ ਕੀਤੋ ਡਾਢਾ ਵੈਰ ਕੀਤੋ ਖੇੜੀਂ ਸਾਕ ਕੀਤੋ ਜ਼ੋਰਾ ਜ਼ੋਰ ਮਾਏ
ਹੀਰ ਹਕ ਰੰਝੇਟੇ ਦਾ ਖਸਿਆ ਜੇ ਕਿਹਾ ਤੁਸਾਂ ਦਾ ਚਿਤ ਕਠੋਰ ਮਾਏ
ਸੈਦੇ ਕਾਂ ਲੜ ਮੋਰਨੀ ਹੀਰ ਲਾਈ ਰਾਂਝਾ ਚਾਕ ਝੂਰੇ ਵਾਂਗ ਮੋਰ ਮਾਏ
ਖੇੜੇ ਕੌਣ ਵੈਰੀ ਕਿਧਰੋਂ ਸਾਹਦ ਲਭੇ ਸੱਜਣ ਰਾਂਝਨਾ ਜਾਨਿਆਂ ਚੋਰ ਮਾਏ
ਘਰ ਖੇੜਿਆਂ ਜਾਵਣਾ ਵਸਨਾ ਨਹੀਂ ਭਾਵੇਂ ਪਾ ਡੋਲੀ ਬੰਨ ਟੋਰ ਮਾਏ
ਮੇਰੀ ਰਾਂਝਨੇ ਨਾਲ ਪ੍ਰੀਤ ਲਗੀ ਖੇੜੀਂ ਵਿਆਹ ਦੇ ਤੂੰ ਕੋਈ ਹੋਰ ਮਾਏ
ਪੇਕਾ ਸਾਹੁਰਾ ਹੋਗ ਜਦ ਮੇਲ ਕਠਾ ਹੋ ਰੈ ਤਦਨ ਮਚਾਂਗੀ ਸ਼ੋਰ ਮਾਏ
ਭਨਾ ਜਾਏਗਾ ਹੀਰ ਪਤੰਗ ਪਿਛੇ ਹਥੋਂ ਰਾਂਝਿਓਂ ਟੁਟ ਗਈ ਡੋਰ ਮਾਏ
ਰਾਂਝੇ ਬਾਝ ਮੈਂ ਦੋ ਜਹਾਨ ਅੰਦਰ ਬੈਦੀ ਮੁਨਸਨਾ ਨੌ ਝਸਾਂ ਹੋਰ ਮਾਏ
ਲਾਹੌਰੀ ਮਾਰ ਜਿੰਦੋਂ ਮੋਹਰਾ ਦੇ ਮੈਂਨੂੰ ਘਰ ਖੇੜਿਆਂ ਥੀਂ ਭਲੀ ਗੋਰ ਮਾਏ

### ਹੀਰ ਰਾਂਝੇ ਦੀ ਆਪਸ ਵਿਚ ਸੁਲਾ ਦ ਗਲ ਬਾਤ

ਬੋਲੀ ਹੀਰ ਵੇ ਰਾਂਝਿਆ ਚਲ ਐਥੋਂ ਦੇਸ ਅਪਨਾ ਨਗਰ ਵਖਾਲ ਮੈਂਨੂੰ
ਲੋਕਾਂ ਵੈਰੀਆਂ ਦੇ ਆਖੇ ਲਗਕੇ ਤੇ ਪਾਇਆ ਮਾਪਿਆਂ ਵਿਆਹ ਜੰਜਾਲ ਮੈਂਨੂੰ
ਸੌਹਰੇ ਵਿਆਹਕੇ ਲੈ ਗਏ ਜਦੋਂ ਖੇੜੀਂ ਫੇਰ ਆਵਨਾ ਹੋਗ ਮੁਹਾਲ ਮੈਂਨੂੰ
ਘਰ ਖੇੜਿਆਂ ਦੇ ਵਡਾ ਸਤ੍ਰ ਸੁਨਿਆਂ ਕਿਵੇਂ ਮਿਲੇਂਗਾ ਤੂੰ ਢੂੰਡ ਭਾਲ ਮੈਂਨੂੰ
ਚੋਰੀਂ ਗਿਆਂ ਦੇ ਮਾਰ ਕਿਸ ਜਾਓਂ ਨਾਵੇਂ ਰਾਤੀਂ ਕੱਢ ਲੈ ਚਲ ਉਧਾਲ ਮੈਂਨੂੰ
ਲਾਹੌਰੀ ਕਿਸੇ ਵਿਛੋੜ ਨਾ ਸਕਣਾ ਏਂ ਜੇਕਰ ਰਬ ਰਖੇ ਤੇਰੇ ਨਾਲ ਮੈਂਨੂੰ

### ਟੁਟੇ ਦਿਲ ਨਾਲ ਰਾਂਝੇ ਦਾ ਜਵਾਬ ਦੇਣਾ

ਰਾਂਝੇ ਆਖਿਆ ਅਸਾਂ ਦਾ ਰੱਬ ਹੈ ਨੀ ਚੜ੍ਹਿਆ ਤੁਧਨੂੰ ਵਿਆਹ ਦਾ ਚਾ ਹੀਰੇ

ਅਗੇ ਚਾਕ ਬਣਾਕੇ ਤਾਰਿਓਈ ਚਾਕੋਂ ਦੋਰ ਕਰਕੇ ਦੂਣ ਫੜਾ ਹੀਰੇ
ਦੌੜ ਮਿਲਨ ਸਯਾਲ ਚਾ ਕਰਨ ਟੋਟੇ ਜਾਨੋਂ ਦੋਹਾਂ ਨੂੰ ਦੇਣ ਮੁਕਾਹੀਰੇ
ਚੋਰੀ ਦੇਸ ਤੇ ਭੀਖ ਪ੍ਰਦੇਸ ਮੰਗੇ ਦਿਤਾ ਦਾਨਿਆਂ ਮੁਖ਼ਨ ਫੁਰਮਾ ਹੀਰੇ
ਵੇਲਾ ਯਾਦ ਕਰ ਅਖੀਆਂ ਲਾਈਆਂ ਦਾ ਚਲੀ ਕੌਲ ਕਰਾਰ ਭੁਲਾ ਹੀਰੇ
ਆਂਦਾ ਜਿਵੇਂ ਹੈਸੀ ਘਰੋਂ ਕੱਢ ਮੈਂਨੂੰ ਮੇਰੀਆਂ ਮੇਹਨਤਾਂ ਸਭ ਚੁਕਾਹੀਰੇ
ਅਸਾਂ ਸਭ ਹਕੀਕਤਾਂ ਜਾਣ ਲਈਆਂ ਗੱਲਾਂ ਨਾਲ ਨ ਪਈ ਪ੍ਰਚਾਹੀਰੇ
ਅਛਾ ਜਾਹ ਪ੍ਰਦੇਸੀਆਂ ਜ਼ੋਰ ਕੀਏ ਜੋ ਕੀਤਾ ਈ ਹੱਬ ਥੀਂ ਪਾ ਹੀਰੇ
ਰਾਂਝਾ ਸਮਝ ਅਸੀਲ ਜੇ ਰਿਹਾ ਜੀਉਂਦਾ ਖੇੜੀਂ ਮਿਲਾਂਗਾ ਤੁੱਧਨੂੰ ਆਹੀਰੇ
ਲਾਹੌਰੀ ਨੇਕ ਬੰਦੇ ਅਤੇ ਖੋਟਿਆਂ ਨੂੰ ਸਿਰ ਤੇ ਵੇਖਦਾ ਸਦਾ ਖ਼ੁਦਾ ਹੀਰੇ

### ਸਹੇਲੀਆਂ ਨੇ ਹੀਰ ਨੂੰ ਬੇਵਫ਼ਾ ਸਮਝ ਕੇ ਤਾਹਨੇ ਨਾਲ ਫਿਟਕਾਰਨਾ

ਕੁੜੀਆਂ ਕਿਹਾ ਹੀਰੇ ਪਹਿਲਾਂ ਰਾਂਝਣੇ ਤੋਂ ਜਾਨ ਮਾਲ ਕੁਰਬਾਨ ਕਰਵਾਰਿਆ ਨੀਂ
ਸੱਚ ਕਹਿਣ ਲਾਰੇ ਕੱਚ ਕੁਵਾਰੀਆਂ ਦੇ ਨੱਢੀ ਕੱਚੀਏ ਕੱਚ ਖਲਾਰੀਏ ਨੀਂ
ਪਹਿਲਾਂ ਤਖ਼ਤ ਤੇ ਚਾ ਬਹਾ ਲਿਆਈ ਹੁਣ ਜ਼ਿਮੀਂ ਤੇ ਕਿਉਂ ਪਟਕਾਰਿਆ ਨੀਂ
ਚਲ ਝੂਠੀਏ ਘੁਠੀਏ ਖੋਟੀਏ ਨੀ ਕੀਤਾ ਕੌਲ ਕਰਾਰ ਚਾ ਹਾਰਿਆ ਨੀਂ
ਰਾਂਝੇ ਚਾਕ ਨੂੰ ਖ਼ਾਕ ਰੁਲਾ ਦਿਤੋ ਹੀਰੇ ਅਪਣਾ ਆਪ ਸਿੰਗਾਰਿਆ ਨੀਂ
ਸੈਦੇ ਖ਼ਸਮ ਦੀ ਛੇਜ ਤੇ ਚੜ੍ਹਨ ਲਗੀ ਰਾਂਝਾ ਯਾਰ ਕਦੀਮ ਵਿਸਾਰਿਆ ਨੀਂ
ਦਗ਼ੇ ਬਾਜ਼ਨੇ ਦੇ ਜਵਾਬ ਚਲੀ ਬਾਰਾਂ ਬਰਸ ਮੰਗੂ ਜਿਸਨੇ ਚਾਰਿਆ ਨੀਂ
ਹੀਰੇ ਦੱਸ ਰਾਂਝਾ ਉਠ ਜਾਏ ਕਿੱਥੇ ਪਿਛੇ ਤੁਧਦੇ ਜੁੱਗ ਗੁਜ਼ਾਰਿਆ ਨੀਂ
ਬਦਲੇ ਲਏਗਾ ਓਸ ਜਹਾਨ ਤੈਥੋਂ ਜਿਸਨੇ ਸਬਰ ਕਰ ਆਪਨੂੰ ਮਾਰਿਆ ਨੀਂ
ਲਾਹੌਰੀ ਕੋਈ ਜਵਾਬ ਨ ਹੋਗ ਓਥੇ ਜਦੋਂ ਸੱਚ ਤੇ ਕੂੜ ਨਿਤਾਰਿਆ ਨੀਂ

### ਹੀਰ ਨੇ ਸਹੇਲੀਆਂ ਨੂੰ ਆਪਣਾ ਪੱਕਾ ਨਿਸਚਾ ਦਸਣਾ

ਬੋਲੀ ਹੀਰ ਸਹੀਓ ਦੱਸਾਂ ਕੀ ਤੁਹਾਨੂੰ ਇਸ਼ਕ ਰਾਂਝੇ ਦੇ ਜਿੰਦ ਮੁਕਾਈ ਏ ਨੀ
ਗੱਲਾਂ ਬਹੁਤ ਸਮਝਾਈਆਂ ਰਾਂਝਣੇ ਨੂੰ ਮੋੜੀ ਓਸ ਨ ਮੰਨੀਏ ਕਾਈ ਏ ਨੀ
ਏਧਰ ਯਾਰ ਰਾਂਝਾ ਓਧਰ ਬਾਪ ਮਾਈ ਮੇਰੀ ਜਾਨ ਅਜ਼ਾਬ ਵਿੱਚ ਆਈ ਏ ਨੀ

ਆਖੇ ਰਾਂਝਣੇ ਨੂੰ ਮੇਰੀ ਆਸ ਰੱਖੇ ਹੀਰ ਦਿਲੋਂ ਨ ਆਸ ਚੁਕਾਈਏਨੀ
ਸੈਹੁਰੇ ਗਈ ਤਾਂ ਭੀ ਹੀਰ ਰਾਂਝਣੇਦੀ ਮਾਲਾਂ ਪ੍ਰੀਤ ਗਲ ਵਿਚਮੈਂ ਪਾਈਏਨੀ
ਕੀ ਕਰਾਂ ਜਾਂਦੀਕੋਈ ਪੇਸ਼ਨਹੀਂ ਜੇਸਈਓ ਲਿਖਤ ਨਾਂ ਕਿਸੇ ਮਿਟਾਈਏਨੀ
ਇਕ ਮੇਹਣਿਆਂ ਨੇ ਮੈਂਨੂੰਮਾਰਿਆ ਏ ਦੂਜੀ ਯਾਰਦੀਸਖ਼ਤਜੁਦਾਈਏਨੀ
ਰੱਖੇ ਰੱਬ ਨਿਮਾਣੀ ਮੈਂ ਬਕਰੀ ਹਾਂ ਸੈਦਾ ਸੁਣੀਦਾ ਸ਼ੇਰ ਕਸਾਈਏ ਨੀ
ਲਾਹੌਰੀ ਹੋਵਣੀ ਏ ਏਥੇ ਬਾਤ ਸੈਤੀ ਧੁਰੋਂ ਜੋ ਤਕਦੀਰ ਲਿਖਾਈਏਨੀ

## ਮਲਕੀ ਨੇ ਹੀਰ ਦੇ ਵਿਆਹ ਦੀ ਤਿਆਰੀ ਕਰਣੀ

ਮਲਕੀਸਦੱੜਾਂ ਫੇਰਿਆਪਿੰਡਸਾਰੇਕੁੜੀਆਂਵਹੁਟੀਆਂਸਿਯਾਨੀਆਂ ਗਾਉਂਨ ਆਈਆਂ
ਸੁੰਦਰਪਹਿਨਲਿਬਾਸਤੇਜ਼ਰੀਜ਼ਵਰਨੱਢੀਹੀਰਨੂੰਤੇਲਚੜ੍ਹਾਉਂਨ ਆਈਆਂ
ਪਯਾਰੇਗੀਤਜਿਨ੍ਹਾਂਦੇਦੇਸਦੇਨੇ ਰਲਕੇ ਲੰਮੀਆਂ ਹੇਕਰਾਂ ਲਾਉਂਨਆਈਆਂ
ਲਾਹੌਰੀਸਭਸਹੇਲੀਆਂਕੱਠਕਰਕੇਪਯਾਰੀਹੀਰਦਾਕਾਜ ਸੁਹਾਉਂਨਆਈਆਂ

## ਹੀਰ ਨੂੰ ਤੇਲ ਚੜ੍ਹਾਨਾ

ਕੁੜੀਆਂਵਹੁਟੀਆਂਸਯਾਨੀਆਂਅਕੱਠੀਆਂਹੋਨੱਢੀਹੀਰਨੂੰਵਟਨਾਲਾਇਓ ਨੇ
ਅਗੇ ਹੀਰ ਗੋਰੀ ਮਲਮਲ ਹੋਰ ਕੀਤੀ ਨਵਾਂ ਰੂਪ ਤੇ ਰੂਪਚੜ੍ਹਾਇਓਨੇ
ਸਾਲੂ ਸਰਨ ਵਾਲਾ ਉਤੇ ਤਾਣਕਤੇ ਖਾਰੇ ਹੀਰ ਨੂੰ ਪਕੜ ਬਹਾਇਓਨੇ
ਰਲਕੇਮਾਸੀਆਂਫੁਫੀਆਂਤਾਈਆਂਨੇਗਿਰਦੇਵਾਂਗਚਿੜੀਆਂਝੁਰਮਟਪਾਇਓਨੇ
ਧੰਨਹੀਰਦੇ ਬਾਬਲਾ ਕਰਣ ਸੈਭਾ ਸੋਹਿਣਾ ਗੀਤ ਸੁਹਾਗਦਾਗਾਇਓਨੇ
ਹੱਥ ਮੋਹਰਾਂ ਰੁਪੇ ਅਠੱਨੀਆਂ ਦੇ ਮੂੰਹ ਹੀਰ ਦੇ ਮਿਠੜਾ ਲਾਇਓ ਨੇ
ਬਾਹੋਂ ਪਕੜਕੇ ਆਖਿਆ ਬਿਸਮਿੱਲਾ ਨੱਢੀ ਹੀਰਨੂੰਖਾਰਿਓਂ ਲਾਹਿਓਨੇ
ਲਾਯਾ ਅਤਰ ਫੁਲੇਲ ਤੇਸਦ ਨਾਇਣਪੜੀ ਲਾਕੇਸੀਸ ਗੁੰਦਾਇਓ ਨੇ
ਦਿਤਾ ਨੈਣ ਨੂੰ ਲਾਹ ਉਤਾਰ ਪਹਿਲਾ ਜੋੜਾ ਸੁਰੱਖਾਨਵਾਂ ਪਹਨਾਇਓ ਨੇ
ਲਾਹੌਰੀ ਖੇੜਿਆਂਦੇ ਤਯਾਰੀ ਜੰਞਦੀਏ ਰਾਂਝੇਹੀਰ ਦਾਚਿੱਤ ਦੁਖਾਇਓਨੇ

## ਹੀਰ ਨੂੰ ਮਹਿੰਦੀ ਲਾਉਣੀ

ਰਲਕੇ ਮਾਸੀਆਂਫੁੱਫੀਆਂ ਤਾਈਆਂਨੇਂ ਮਹਿੰਦੀਘੋਲਪਰਾਤ ਟਿਕਾਈਓਨੇ
ਮਹਿੰਦੀ ਹੀਰਹੱਥਾਂ ਪੈਰੀਂ ਲਾਕੇਤੇ ਕੁੜੀਓਂ ਵਹੁਟੜੀ ਚਾ ਬਨਾਈਓ ਨੇ

ਚਾਂ ਨਾਲ ਸਹੇਲੀਆਂ ਗੀਤ ਗਾਏ ਨਾਲ ਖੁਸ਼ੀ ਦੇ ਰਾਤ ਬਿਤਾਈਓ ਨੇ
ਲਾਹੌਰੀਪਲਕਨਰਾਤਨੂੰ ਅੱਖਲਾਈ ਹੋਈ ਫਜਰਜਦੋਂ ਨੀਂਦਰਆਈਓਨੇ

### ਸੈਦੇ ਨੂੰ ਤੇਲ ਲਾਉਣਾ

ਓਧਰ ਖੇੜਿਆਂ ਨੇਇਕੱਠਾ ਮੇਲ ਕਰਕੇਸੈਦੇ ਬੰਨੇ ਨੂੰ ਤੇਲ ਚੜ੍ਹਾਇਓਨੇ
ਮਹਿੰਦੀ ਲਾ ਹੱਥੀਂ ਪੈਰੀਂ ਸੋਹਣੇਦੇ ਗਾਨਾ ਸਗਨ ਦਾ ਹਥ ਬਨ੍ਹਾਇਓ ਨੇ
ਮਲ ਵੱਟਨਾ ਚਾ ਨੁਹਾ ਸੈਦਾ ਸਥਿਆਂ ਵਾਲੀ ਦਾ ਬਨੜਾ ਗਾਇਓ ਨੇ
ਲਾਹੌਰੀ ਸੁਰਖ ਪੁਸ਼ਾਕ ਪਹਿਨਾ ਕੇਤੇ ਸੈਦਾ ਬਨਰਾ ਚਾ ਬਨਾਇਓ ਨੇ

### ਖੇੜਿਆਂ ਨੇ ਵਿਆਹ ਦੀ ਖੁਸ਼ੀ ਵਿਚ ਰੋਟੀ ਕਰਣੀ

ਰੋਟੀ ਜੰਞ ਦੇ ਲਈ ਤਯਾਰ ਕੀਤੀ ਫ਼ਿਰਨੀ ਚਟੱਨੀ ਅਚਾਰ ਬਨਾਇਓਨੇ
ਹਿਕਮਤਨਾਲਬਤ੍ਰੀਆਂਨਾਈਆਂਜੀਰਦਾਕਲੀਆਂਪੁਲਾਪਕਾਇਓਨੇ
ਖੁੱਲੀ ਥਾਂ ਤੇ ਚਾਨਣੀ ਤਾਣਕੇ ਤੇ ਹੇਠਾਂ ਅਜਬ ਕਲੀਨ ਵਿਛਾਇਓ ਨੇ
ਆਉਂਦੇ ਵੇਖਕੇ ਲੋਗ ਬਰਾਦਰੀ ਦੇ ਤੇ ਪਰਾਤ ਤੇ ਚੌਧਰ ਬਹਾਇਓ ਨੇ
ਭਰਨਾ ਨਾਲ ਖਯਾਲਦੇਥਾਲ ਸੱਭੇਮਾਲਕਸੋਚ ਦੇਹ ਮੁਖਨ ਸੁਨਾਇਓਨੇ
ਜੋ ਜੋ ਪਕਾ ਵਰਤਾਇਆ ਖਯਾਲ ਸੇਤੀ ਹਰਇਕ ਦੇ ਅਗੇ ਟਕਾਇਓਨੇ
ਕਰਕੇ ਬਿਸਮਿੱਲਾ ਰੋਟੀਖਾਣ ਲਗੇ ਪਾਣੀ ਠੰਡੜਾਨਾਲ ਪਿਲਾਇਓ ਨੇ
ਰੋਟੀ ਖਾਕੇ ਹੋਣ ਰਵਾਨ ਲੱਗੇ ਸੱਦਾ ਜੰਞ ਦਾ ਵਕਤ ਫੁਰਮਾਇਓ ਨੇ
ਵੇਲੇ ਜੰਞ ਦੇ ਆਓਣਾ ਸਭ ਭਾਈਆਂ ਹੱਥ ਜੋੜਕੇ ਸੀਸ ਨਿਵਾਇਓਨੇ
ਲਾਹੌਰੀ ਵਕਤ ਆਇਆਸੱਭੇ ਹੋਏਅਕੱਠੇ ਸੈਦੇਬੰਨੇਨੂੰ ਤੁਰਤ ਨੁਹਾਇਓਨੇ

### ਜੰਞ ਦੀ ਤਿਆਰੀ

ਬਣ ਤਣਕੇ ਜੰਞ ਤਯਾਰ ਹੋਈ ਸਭਨਾਂ ਅਪਣਾ ਆਪ ਸਜਾਇਆ ਏ
ਲਾਚੇ ਲੁੰਗੀਆਂਪਟਕਿਆਂਮੈਜਲਾਈਸਾਫ਼ਾ ਕੇਸਰੀ ਕਿਸੇ ਰੰਗਾਇਆ ਏ
ਕਿਸੇ ਸਬਜ਼ ਬਦਾਮੀ ਤੇ ਗੁਲਾਨਾਰੀ ਕਿਸੇ ਰੰਗ ਕੁਸੁੰਭਾ ਕਰਾਇਆ ਏ
ਪੱਲੇ ਲਟਕਦੇ ਝਾਲਰਾਂਦਾਰ ਸ਼ਮਲੇਕੜੇ ਕੈਂਠਿਆਂ ਵਕਤ ਫ਼ਬਾਇਆਏ
ਜਵਾਨਾਂ ਮੁੰਡਿਆਂ ਰੰਗਬਰੰਗ ਪਹਿਣੇਚਿੱਟਾ ਕੱਪੜਾ ਵਾਲਿੱਆਂ ਭਾਇਆਏ
ਅਜੂ ਅਰਜ਼ ਕੀਤੀ ਝਬ ਕਰੋ ਤਯਾਰੀ ਸੈਦਾ ਚੌਕੀ ਤੇ ਚਾੜ੍ਹ ਨੁਹਾਇਆ ਏ

ਜੋੜਾ ਕੇਸਰੀ ਅਤਰ ਫੁਲੇਲ ਵਾਲਾ ਸੈਦੇ ਬੰਨੇ ਨੂੰ ਚਾ ਪਹਿਨਾਇਆਏ
ਸੇਹਰਾ ਸਗਨਦਾ ਗੁੰਦਕੇ ਲਿਆਈ ਮਾਲਣ ਨੌਸ਼ੇ ਦੇਸੀਸ ਬਨ੍ਹਾਇਆਏ
ਧਰਿਆ ਥਾਲ ਜੋਰਸਮਕਦੀਮ ਦੀਏ ਪਹਿਲੋਂ ਘਰੋਂ ਰੁਪਯਾਟਿਕਾਇ ਆਏ
ਜੋ ਜੋ ਪਾਇਆ ਨਿਉਂਦਰਾ ਲਿਖਾਏਨੇ ਇਕ ਇਕ ਦਾ ਚਾ ਹੁਕਾਇਓਨੇ
ਘੋੜੀ ਚਾੜ੍ਹਿਆ ਭੈਣਨੇ ਵਾਗ ਪਗੜੀ ਰਲ ਭਾਬੀਆਂ ਨੇ ਸੁਰਮਾ ਪਾਇਆਏ
ਲਾਹੌਰੀ ਦੇਖ ਕਿਆ ਖੁਸ਼ੀ ਦਾ ਸਮਾਂ ਬਣਿ ਆ ਵਾਜੇ ਤੂਤੀ ਆਦਿ ਲਖੜਕਾਇਓਨੇ

ਸੈਦੇ ਦਾ ਘੋੜੀ ਚੜ੍ਹਨਾ

ਘੜੀ ਨੇਕ ਸੁਲੱਖਨੀ ਚੜ੍ਹਿਓਂ ਘੋੜੀ ਭੈਣ ਪਕੜ ਖਲੋਤੀ ਵਾਗ ਵੀਰਾ
ਪੰਜ ਸੱਤ ਮੋਹਰਾਂ ਇਕ ਮੱਝ ਬੂਹੀ ਵਾਗੀ ਦੇਹ ਤੂੰ ਭੈਣ ਦਾ ਲਾਗ ਵੀਰਾ
ਲਯਾਵੀਂ ਵਹੁਟੜੀ ਸੁੱਖਦੇ ਨਾਲ ਵਸੇਂ ਵੱਧੇ ਵੇਲ ਸਾਈਂ ਲਾਵੇ ਭਾਗ ਵੀਰਾ
ਲਾਹੌਰੀ ਉਮਰ ਵਡੀ ਪਾਏਂ ਰੱਬ ਵਲੋਂ ਚਿਰੋਂ ਜਗ ਸ਼ਾਲਾ ਜੀਓ ਜਾਗ ਵੀਰਾ

ਸੈਦੇ ਨੇ ਭੈਣ ਨੂੰ ਵਾਗ ਫੜਨ ਦਾ ਲਾਗ ਦੇਣਾ

ਸੈਦੇ ਪੰਜ ਮੋਹਰਾਂ ਇਕ ਮੱਝ ਦਿੱਤੀ ਕਿਹਾ ਖੂਹ ਦਿਤਾ ਇਕ ਬਾਗ ਭੈਣਾਂ
ਜਿਚਰ ਜਿਉਣਾ ਅਸਾਂ ਨੇ ਦੇਵਣਾ ਏਂ ਤੇਰਾ ਰਹੇ ਅਟੱਲ ਸੁਹਾਗ ਭੈਣਾਂ
ਕੀ ਮੈਂ ਗ਼ਰੀਬ ਹਾਂ ਦੇਣ ਜੋਗਾ ਤਿਲ ਫੁਲ ਏਹ ਸਮਝ ਲੈ ਲਾਗ ਭੈਣਾਂ
ਲਾਹੌਰੀ ਆਖਿਆਏ ਪੰਧ ਦੂਰ ਜਾਣਾ ਹੱਥੋਂ ਛੱਡ ਹੁਣ ਘੋੜੀ ਦੀ ਵਾਗ ਭੈਣਾਂ

ਘੋੜੀ ਨੂੰ ਦਾਲ ਚਰਾਉਣ ਦੀ ਰੀਤੀ

ਤੇਜਣ ਘੋੜੀ ਨੂੰ ਭੈਣਾਂ ਤੇ ਭਾਬੀਆਂ ਨ ਥਾਲੀ ਪੀਲੜੀ ਦਾਲ ਚਰਾਈਓਨੇ
ਹੇਕਾਂ ਲੈ ਮੀਆਂ ਕੋਇਲਾਂ ਵਾਂਗ ਬੋਲਣ ਘੋੜੀ ਆਪਨੇ ਦੇਸ ਦੀ ਗਾਈਓਨੇ
ਲਾੜੇ ਮਗਰ ਸਰਬਾਲੇ ਨੂੰ ਚ ੜ੍ਹਕੇ ਤੇ ਜਾਲੀ ਸ਼ਾਲ ਦੁਹਾਂ ਉਤੇ ਪਾਈਓ ਨੇ
ਘਰ ਸਾਹੁਰੇ ਚੜ੍ਹੇਗਾ ਚੰਨ ਲਾਹੌਰੀ ਸ਼ਕਲ ਬਦਲੀ ਹੇਠ ਛੁਪਾਈਓ ਨੇ

ਸੈਦੇ ਦੀ ਜੰਞ ਦੀ ਤਿਆਰੀ

ਮੁੰਡੇ ਸੋਹਿਣੇ ਮਰਦ ਜਵਾਨ ਬਾਂਕੇ ਚੁਣ ਚੁਣ ਗਭਰੂ ਜੰਞ ਚੜ੍ਹਾਈਓਨੇ
ਬਾਦਸ਼ਾਹ ਬਣਾ ਅਸਵਾਰ ਕੀਤਾ ਫ਼ੌਜ ਜਾਂਞੀਆਂ ਦੀ ਅੱਗੇ ਲਾਈਓਨੇ
ਚੱਲੇ ਝੰਗ ਸਯਾਲ ਨੂੰ ਫ਼ਤਹ ਕਰਨੇ ਸੈਦੇ ਹਥ ਤਲਵਾਰ ਫੜਾਈਓ ਨੇ

ਦੇਸ ਦੇਸ ਤੇ ਤਾਇਫ਼ੇ ਨਾਲ ਵੱਲੇ ਲਾਹੌਰੀ ਧੁੰਮ ਬੇਹੱਦ ਮਚਾਈਓ ਨ

ਸੈਦੇ ਦੀ ਜੰਞ ਦਾ ਟੁਰਨਾ

ਗਹਿਣੇ ਕੱਪੜੇ ਤਿਆਰ ਜੋ ਜ਼ਰੀ ਜ਼ੇਵਰ ਰਿ ਣਕੇ ਵਿੱਚ ਸੰਦੂਕ ਦੇ ਪਾ ਚੱਲੇ
ਮੋਹਰਾਂ ਰੋਕ ਰੁਪੈ ਤੇ ਟਕੇ ਪੈਸੇ ਜਿਤਨੀ ਲੋੜ ਸੀ ਭਾਂਨ ਭਨਾ ਚੱਲੇ
ਆਤਸ਼ ਬਾਜ਼ਾਂ ਨੂੰ ਗਡਿਆਂ ਨਾਲ ਵੱਧਾ ਲਾੜੇ ਸੀਸ ਸਰਗਸ਼ਤ ਝੁਲਾ ਚੱਲੇ
ਕਰਕੇ ਰੱਬ ਨੂੰ ਯਾਦ ਰਵਾਂਨ ਫੌਜੀ ਜਿਵੇਂ ਲੁਟ ਉਤੇ ਦੌੜ ਧਾ ਚੱਲੇ
ਕੋਈ ਘੋੜਿਆਂ ਤੇ ਅਸਵਾਰ ਹੋਏ ਬਹਿਲਾਂ ਗਡਿੱਆਂ ਕਈ ਦੁੜਾ ਚੱਲੇ
ਹੁੰਦੇ ਜੋਰ ਨਿਤਾਣਿਆਂ ਕੌਣ ਰੋਵੇ ਆਪੋ ਆਪਣਾ ਜ਼ੋਰ ਸਭ ਲਾ ਚੱਲੇ
ਸਾਕਿਆਂ ਨਾਲ ਅਬਰੂ ਦੇਖਰੀਂ ਲਿਆਵੀਂ ਸਭੇ ਮੰਗ ਦੇ ਨੇਕ ਦੁਆ ਚੱਲੇ
ਨਗਰ ਖੇੜਿਆਂ ਤੋਂ ਜੰਞ ਰਵਾਂ ਹੋਈ ਇਕ ਦੋ ਘੜੀ ਵੀ ਧੁੰਮ ਮਚਾ ਚੱਲੇ
ਕੋਈ ਡਾਚੀਆਂ ਤੇ ਅਸਵਾਰ ਹੋਏ ਨਾਲ ਨਾਚ ਦੇ ਕਦਮ ਉਠਾ ਚੱਲੇ
ਲਾਹੌਰੀ ਓਸ ਜਹਾਂਨ ਤੇ ਹੋਣ ਸੌਖੇ ਏਥੇ ਨੇਕ ਜੋ ਅਮਲ ਕਮਾ ਚੱਲੇ

ਸੈਦੇ ਦੀ ਜੰਞ ਦਾ ਝੰਗ ਸਯਾਲ ਦੇ ਨੇੜੇ ਪਹੁੰਚਨਾ

ਥੋੜਾ ਦਿਨ ਹੈਸੀ ਜ਼ੋਰਾ ਜ਼ੋਰ ਪਹੁੰਚੇ ਜੂਹ ਝੰਗ ਸਯਾਲਾਂ ਦੀ ਜਾ ਬੈਠੇ
ਅਗੇ ਪਿਛੇ ਜੋ ਗਏ ਸਭ ਹੋਏ ਇਕਠੇ ਖੂਹ ਤੇ ਨਹਾ ਪੁਸ਼ਾਕੀਆਂ ਲਾ ਬੈਠੇ
ਜਾ ਝੰਗ ਸਯਾਲਾਂ ਨੂੰ ਖਬਰ ਪਹੁੰਚੀ ਵਾਜਾ ਵਜਿਆ ਢੋਲ ਖੜਕਾ ਬੈਠੇ
ਪੇਕੇ ਸਾਹੁਰੇ ਖੁਸ਼ੀ ਕਮਾਲ ਲਾਹੌਰੀ ਰਾਂਝਾ ਹੀਰ ਦੋਵੇਂ ਨੀਵੀਂ ਪਾ ਬੈਠੇ

ਸਿਯਾਲਾਂ ਨੇ ਜੰਞ ਵਾਸਤੇ ਰੋਟੀ ਦੀ ਤਿਆਰੀ ਕਰਣੀ

ਆਈ ਜੰਞ ਸਿਆਲਾਂ ਨੇ ਨਾਮ ਸੁਣਕੇ ਬੱਕਰੇ ਛਤਰੇ ਕੋਹ ਕੁਰਬਾਂਨ ਕੀਤੇ
ਕੀਤਾ ਜ਼ਰਦਾ ਪੁਲਾਤੇ ਹਲਵਾ ਮੰਡਾ ਗੋਸ਼ਤ ਕੋਰਮਾਂ ਨਾਲ ਪਕਵਾਂਨ ਕੀਤੇ
ਚੰਗੇ ਸਾਫ਼ ਹਵੇਲੀਆਂ ਸਹੈਨ ਖੁਲੇ ਚੋਬਾਂ ਗਡੀਆਂ ਤੇ ਸਾਇਬਾਨ ਕੀਤੇ
ਦਰੀਆਂ ਝਾੜ ਵਿਛਾਈਆਂ ਭਾਈਆਂ ਨੇ ਥਾਂ ਥਾਂ ਰੋਸ਼ਨ ਸ਼ਮਾਦਾਨ ਕੀਤੇ
ਹੋਈ ਰਾਤ ਸਿਯਾਲਾਂ ਨੇ ਆਖਿਆ ਏ ਜੰਞ ਲਿਆਉ ਜਨ ਨੂੰ ਭਾਈ ਰਵਾਂਨ ਕੀਤੇ
ਮਿੱਠੀ ਨਾਲ ਜ਼ੁਬਾਨ ਜਾ ਆਖਿਆ ਏ ਆਈਏ ਆਈਏ ਜੀ ਵਡੇ ਮਾਨ ਕੀਤੇ
ਕਰਕੇ ਹਾਰ ਸ਼ਿੰਗਾਰ ਸਭ ਜਾਂਞੀਆਂ ਨੇ ਝਬਦੇ ਟੁਰਨ ਦੇ ਸਭ ਸਾਮਾਨ ਕੀਤੇ

ਅੱਗੇ ਅੱਗੇ ਮੁੰਡੇ ਦਾਨੇ ਵਿੱਚ ਸਯਾਣੇ ਘੋੜੀ ਨਾਲ ਜੁਵਾਨ ਜੁਵਾਨ ਕੀਤੇ
ਵਾਜਾ ਵੱਜੇ ਕਰਦੇ ਜ਼ੋਰ ਸ਼ੋਰ ਚੱਲੇ ਗੋਲੇ ਪਾਟਵੇਂ ਤਰਫ਼ ਅਸਮਾਨ ਕੀਤੇ
ਗਾਉਂਨ ਤਾਇਫ਼ੇ ਬਾਂਹ ਉਲਾਰ ਬਾਂਕੇ ਤੇ ਮਰਾਸੀਆਂ ਤਾਨਿਆਂ ਤਾਨ ਕੀਤੇ
ਰੰਨਾਂ ਮਰਦ ਸਿਆਲਾਂ ਦੇ ਹੋਏ ਇਕਠੇ ਮੁਜਰੇ ਰਾਗ ਹਰ ਚੌਕ ਮੈਦਾਨ ਕੀਤੇ
ਲਾਹੌਰੀ ਚੂਚਕੇ ਦੇ ਘਰ ਜੰਞ ਢੁੱਕੀ ਸੋਹਣੇ ਨੂੰ ਮਸਾਈਂ ਮੇਹਰਬਾਨ ਕੀਤੇ

ਜੰਞ ਦਾ ਨਜ਼ਾਰਾ ਤੇ ਆਤਸ਼ਬਾਜ਼ੀ

ਵੇਹੜੇ ਚੂਚਕੇ ਦੇ ਆਤਸ਼ਬਾਜ਼ ਨੇ ਜੀ ਆਤਬਾਜ਼ੀ ਦੇ ਜ਼ੋਰ ਦਲਾਈਏ ਜੀ
ਮੁੰਡਾ ਰੰਨ ਸਯਾਲਾਂ ਵੀਜੇ ਹੈਸੀ ਕਾਰਨ ਦੀਦ ਦੁਨੀਆਂ ਦੌੜੀ ਆਈਏ ਜੀ
ਗੁਲ ਦੋਪਹਰ ਮਤਾਬੀਆਂ ਚਰਖ਼ ਚੱਲੇ ਸਾਵਣ ਭਾਦਰੋਂ ਨੇ ਝੜੀ ਲਾਈਏ ਜੀ
ਲਾਟੂ ਫਿਰਨ ਜ਼ਮੀਨ ਤੇ ਸ਼ੋਰ ਕਰਦੇ ਤੇ ਅਨਾਰ ਗੁਲਜ਼ਾਰ ਦਖਾਈਏ ਜੀ
ਵਾਹ ਵਾਹ ਖੇੜਿਆਂ ਦੀ ਧੰਨ ਧੰਨ ਹੋ ਗਈ ਹਰ ਥਾਂ ਤੇ ਦੌਲਤ ਵੰਡਾਈਏ ਜੀ
ਕਰਕੇ ਮਿਲਨੀ ਸਲਾਮੀ ਜੋਰ ਸਮਹੇ ਸੀ ਖ਼ਾਤਰ ਨਾਲ ਚਾ ਜੰਞ ਬਹਾਈਏ ਜੀ
ਖਾਣੇ ਜੋ ਤਿਆਰ ਸਨ ਧਰੇ ਅੱਗੇ ਰੋਟੀ ਅਦਬ ਦੇ ਨਾਲ ਖੁਵਾਈਏ ਜੀ
ਕਰਾਂ ਕੀ ਬਿਆਨ ਖੰਡ ਚਾਉਲਾਂ ਤੇ ਜੇਹੀ ਖੇੜਿਆਂ ਨੇ ਲੁੱਟ ਪਾਈਏ ਜੀ
ਥੋੜਾ ਖਾਓਵੇ ਜਾਂਦੀ ਓ ਗਾਉਂਨ ਰੰਨਾਂ ਏਹ ਭੁਖਿਆਂ ਦੀ ਜੰਞ ਆਈਏ ਜੀ
ਲਾੜਾ ਲੈਣ ਆਇਆ ਜੰਮ ਜੰਮ ਆਵੇ ਜੋ ਸਰਬਾਲੇ ਦੇ ਬਾਪ ਦੀ ਜਾਈਏ ਜੀ
ਲਾਹੌਰੀ ਪਯਾ ਮਖ਼ੌਲ ਪਰਵਾਰ ਹੱਸੇ ਰਾਂਝੇ ਹੀਰ ਨੂੰ ਖ਼ੁਸ਼ੀ ਨ ਕਾਈਏ ਜੀ

ਜੰਞ ਨੂੰ ਸਿੱਠਣੀਆਂ

ਧੰਨ ਧੰਨ ਰਾਤ ਏਹ ਘੜੀ ਸੁਲੱਖਣੀਏਂ ਸੱਜਨ ਵੇਹੜੇ ਅਸਾਂ ਦੇ ਅੱਜ ਆਏ
ਲੀੜੇ ਹੱਟ ਬਜ਼ਾਰਾਂ ਦੇ ਲੁਟ ਪਾਏ ਗਹਿਣੇ ਮਾਂਗਵੇਂ ਪਹਿਨ ਕੇ ਸੱਜ ਆਏ
ਏਥੇ ਖਿਆ ਸਿਆਲਾਂ ਨੂੰ ਦੇਣੀਆਂ ਸਨ ਕਾਹਨੂੰ ਮਾਂਵਾਂ ਭੈਣਾਂ ਘਰੀਂ ਤੱਜ ਆਏ
ਮੱਦੇ ਦੂਪ ਦਪਾਤੜੇ ਅਸਾਂ ਹੈਸੀ ਮੋਹਦੇ ਪਾਉਂਦੇ ਸ਼ੋਰ ਗੜਰੱਜ ਆਏ
ਸੱਦੇ ਦਿਨੇਂ ਸਵੇਲੜੇ ਆਣ ਪਹੁੰਚੇ ਅੱਧੀ ਰਾਤ ਅਧੇਰੇ ਮੂੰਹ ਸਿਰ ਕੱਜ ਆਏ
ਲਾਹੌਰੀ ਵਿੱਡ ਖਾਤੇ ਪਿਆ ਸੇਜ ਰਮਦੇ ਏਹ ਭੁੱਖੇ ਦੇਸ ਦੇ ਕਹੇ ਅਨਰੱਜ ਆਏ

## ਕਾਜ਼ੀ ਦਾ ਨਕਾਹ ਕਰਾਨ ਲਈ ਆਉਣਾ ਤੇ ਹੀਰ ਦਾ ਜ਼ਿਦ ਕਰਣਾ ਤੇ ਮਾਰ ਖਾਣੀ

ਕਾਜ਼ੀਆਇਆਨਕਾਹਦਾਵਕਤਹੋਇਆਅੰਦਰਹੀਰਏਹਰੇਸੜਾਲਾ ਬੈਠੀ
ਮੈਂ ਤਾਂ ਨਹੀਂ ਜਾਣਾ ਘਰ ਖੇੜਿਆਂ ਦੇ, ਕੀਤਾ ਹਾਲ ਬੂ ਬੂ ਸ਼ੋਰ ਪਾ ਬੈਠੀ
ਜ਼ੁਲਫ਼ਾਂ ਖਿੰਡੀਆਂ ਤੇ ਹੰਝੂਢਲ ਰਹੀਆਂ ਰੋ ਰੋ ਹਿਜਰਦੀ ਨਹਿਰਵਗਾ ਬੈਠੀ
ਭਾਈਆਂ ਦੋਹਾਂਨੇ ਹੀਰ ਨੂੰ ਫਾਟ ਕੀਤੀ ਲੱਤਾਂ ਮੁੱਕੀਆਂ ਦੀ ਮਾਰ ਖਾ ਬੈਠੀ
ਮਲਕੀ ਆਖਦੀ ਹੀਰੇ ਮੈਂ ਘੋਲ ਘੱਤੀ ਵੰਞ ਸਾਹੁਰੇ ਨਾ ਸਤਾ ਬੈਠੀ
ਲਾਹੌਰੀ ਵੇਖਣਾ ਨਹੀ ਅਸਾਂ ਜਾ ਖੇੜੀਂ ਜੋ ਜੀ ਚਾਹੇ ਸੋ ਕਮਾ ਬੈਠੀ

## ਮਲਕੀ ਦਾ ਹੀਰ ਨੂੰ ਪਯਾਰ ਨਾਲ ਸਮਝਾਣਾ

ਅੰਮਾਂ ਘੋਲੀਆਂ ਸਮਝ ਨਾਦਾਨ ਹੀਰੇ ਚਾਈ ਅੱਤ ਕਾਹਨੂੰ ਬੱਧੀ ਅੜੀ ਹੈਨੀ
ਗਹਿਣਾ ਖੇੜਿਆਂ ਦੋਇਆ ਸਿਰ ਪੈਰਤਾਈਂ ਝਾਂਜਰ ਨਾਲ ਪਾਜ਼ੇਬ ਤੇ ਕੜੀ ਹੈਨੀ
ਝੁਮਕੇ ਵਾਲੀਆਂ ਫੇਡੂ ਤੇ ਹਾਰ ਚੰਨਣ ਸੁੱਚੇ ਮੋਤੀਆਂ ਮਾਲ ਦੂਲੜੀ ਹੈਨੀ
ਟਿੱਕਾ ਦਾਉਣੀ ਮਾਪਿਆਂ ਲਾਲ ਚੂੜਾ ਨੱਥ ਨਾਲ ਚੁਟਕੀ ਹੀਰੇ ਜੜੀ ਹੈਨੀ
ਰਾਂਝੇ ਚਾਕ ਪੱਲੇ ਨਹੀ ਖਾਕ ਹੀਰੇ ਸਾਹੁਰੇ ਮਾਲ ਦੀ ਖੇੜਿਆਂ ਬੜੀ ਹੈਨੀ
ਝਾੜਾ ਕੁੱਟ ਦਾ ਪਵੇ ਤੇ ਸਿਰੋਂ ਜਾਸੀ ਜੇਹੜੀ ਰਾਂਝਣੇ ਨੇ ਪਾਈ ਜੜੀ ਹੈ ਨੀ
ਮਨਤਾਰੀਏ ਕਹਿਰ ਕਰਾ ਨਾਹੀਂ ਮੱਥੇ ਬਾਬਲੇ ਦੇ ਤੀਉੜੀ ਚੜ੍ਹੀ ਹੈ ਨੀ
ਸਈਆਂ ਖੁਸ਼ੀ ਹੀਰੇ ਨੈਨਾਂ ਤੇਰਿਆਂ ਨੇ ਰੋ ਰੋ ਲਾਈ ਕਾਹਨੂੰ ਝੜੀ ਹੈ ਨੀ
ਆ ਸਮਝ ਆਖੇ ਮੇਰੇ ਲਗ ਮੋਈਏ ਨਹੀ ਤੇ ਹੁਣੇ ਹੋਸੀ ਫੜੋ ਫੜੀ ਹੈਨੀ
ਲਾਹੌਰੀ ਖੇੜਿਆਂ ਦੇ ਅੰਤ ਵੱਸ ਪੈਣਾ ਏਥੇ ਰਹਿਣ ਤੇਰਾ ਪਲ ਘੜੀ ਹੈਨੀ

## ਹੀਰ ਦਾ ਮਲਕੀ ਨੂੰ ਰਾਂਝੇਟੇ ਦੇ ਇਸ਼ਕ ਤੋਂ ਡੇਰਨਾ

ਕੂੜੀ ਮਾਲ ਕੀ ਖੇੜਿਆਂ ਭਾ ਲਾਵਾਂ ਮੈਨੂੰ ਰਾਂਝਣਾਂ ਭਲਾ ਮਲੰਗ ਮਾਏ
ਚਾਂਦੀ ਸੋਣ ਗਹਿਣੇ ਨਹੀਂ ਨਾਲ ਰਹਿਣੇ ਕੱਚ ਨਜ਼ਰ ਆਵਨ ਹੀਰੇ ਸੰਗ ਮਾਏ
ਸੁੱਚਾ ਹੀਰ ਨੂੰ ਰਾਂਝੇ ਦਾ ਮੁੱਖ ਹੀਰਾ ਦਿੱਸੇ ਸਦਾ ਏਹ ਦਿਲ ਉਮੰਗ ਮਾਏ
ਚੂੜਾ ਮਾਰ ਬਾਹੀ ਮਹਿਲ ਨਾਲ ਤੋੜਾਂ ਪਹਿਣਾਂ ਚਾਕ ਰੰਜੇਟੇ ਦੀ ਵੰਙ ਮਾਏ

ਉੱਚੇ ਨਾਲ ਹੈ ਅਸਾਂ ਦਾ ਪੇਚ ਲੱਗਾ ਰਾਂਝਾ ਡੋਰ ਤੇ ਹੀਰ ਪਤੰਗ ਮਾਏ
ਸ਼ੱਕਰ ਚਾਕ ਦਾ ਜ਼ਰੀ ਤੇ ਬਾਫਤਾਏ ਪਲੰਗ ਖੇੜਿਆਂ ਸ਼ੇਰ ਪਲੰਗ ਮਾਏ
ਮਨ ਤਨ ਚੋਲੀ ਲਾਲੋ ਲਾਲ ਹੋਈ ਲਾਇਆ ਇਸ਼ਕ ਲਿਲਾਰੀ ਨੇ ਰੰਗ ਮਾਏ
ਕੌਣ ਓਸ ਲਿਲਾਰੀ ਦੇ ਰੰਗ ਜਾਣੇ ਜਿਸ ਦਾ ਨਵੇਂ ਤੋਂ ਨਵਾਂ ਹੈ ਢੰਗ ਮਾਏ
ਮੇਰਾ ਸੈਦੇ ਦਾ ਜੋੜ ਨਾ ਜੋੜ ਹੋਸੀ ਖੇੜੀਂ ਰੋਜ਼ ਮਚਾਵਸਾਂ ਜੰਗ ਮਾਏ
ਡੰਡਾ ਦੌਰ ਚਾਈ ਫਿਰਾਂ ਰਾਂਝਣੇ ਦਾ ਜਿੱਥੇ ਹੁਕਮ ਕਰਸੀ ਘੋਟਾਂ ਭੰਗ ਮਾਏ
ਲਾਹੌਰੀ ਹੀਰ ਬੰਦੀ ਦੋ ਜਹਾਨ ਅੰਦਰ ਰਹੀ ਸੁੱਖ ਰੰਝੇਟੇ ਦੀ ਮੰਗ ਮਾਏ

## ਕਾਜ਼ੀ ਨੇ ਹੀਰ ਨੂੰ ਸਮਝਾਉਣਾ

ਛੱਡ ਇਸ਼ਕ ਕਹਾਣੀਆਂ ਲਮੀਆਂ ਨੂੰ ਚਾਤਰ ਹੈ, ਨਹੋ ਨਦਾਨ ਹੀਰੇ
ਜੋ ਕੁਜ ਮੂਲ ਹੈ ਮੋਮਨਾਂ ਮੰਨ ਸੋਈ ਜਿਵੇਂ ਲਿਖਿਆ ਵਿੱਚ ਕੁਰਾਂਨ ਹੀਰੇ
ਮੰਨ ਹੱਕ ਤੇ ਛੱਡ ਹਰਾਮ ਨੂੰ ਤੂੰ ਕਰ ਸ਼ਰਮ ਨ ਖੋਲ ਜ਼ੁਬਾਨ ਹੀਰੇ
ਸੁਣ ਲੈ ਓਹਨਾ ਦਾ ਤੂੰ ਕੀ ਕੀ ਹਾਲ ਹੋਇਆ ਜੇਹੜੇ ਸ਼ਰਾ ਦੇ ਬੇ ਫ਼ੁਰਮਾਨ ਹੀਰੇ
ਹੋਇਆ ਵਾਰ ਸਵਾਰ ਤੇ ਸੀਸ ਦਿਤਾ ਖੱਲਾਂ ਲੱਥੀਆਂ ਤੇ ਦੁਖ ਪਾਣ ਹੀਰੇ
ਆ ਮੰਨ ਕੇਹਾ ਸ਼ਰਮ ਰੱਖ ਸਾਡੀ ਖਿੰਡੇ ਗੱਲ ਨ ਵਿੱਚ ਜਹਾਂਨ ਹੀਰੇ
ਤੇਰੇ ਜੇਹੀਆਂ ਕੁਪੱਤੀਆਂ ਸ਼ੋਹਦੀਆਂ ਨੂੰ ਮਾਪੇ ਵੱਢ ਕੇ ਨਦੀ ਰੁੜ੍ਹਾਨ ਹੀਰੇ
ਆਖੇ ਲਗ ਨਕਾਹ ਹੀਏ ਨਾਲ ਸੈਦੇ ਰੱਫੜ ਪਾਨਾ ਰੋਹ ਰੁਹਾਂਨ ਹੀਰੇ
ਜੇਹੀ ਕੁੱਟ ਕਰਸਾਂ ਉਮਰ ਯਾਦ ਰੱਖੇਂ ਮਾਪਿਉ ਲਾਡ ਨ ਕਰੀਂ ਗੁਮਾਨ ਹੀਰੇ
ਲਾਹੌਰੀ ਵਾਂਗ ਜੇ ਕਰੇਂ ਕਰਤੱਬ ਤੇੜੇ ਕਾਜ਼ੀ ਦੁਰਿਆਂ ਨਾਲ ਉਡਾਣ ਹੀਰੇ

## ਹੀਰ ਦਾ ਕਾਜ਼ੀ ਨੂੰ ਜਵਾਬ ਦੇਣਾ

ਕਾਜ਼ੀ ਠੱਪ ਹਕਾਇਤਾਂ ਸਾਰੀਆਂ ਨੂੰ ਗੱਲਾਂ ਨਾਲ ਕੀ ਜੀਉੜਾ ਸਾੜਿਆ ਏ
ਫਤਵਾ ਲਾਇਆ ਕਾਜ਼ੀਆਂ ਹੁਕਮ ਦਿੱਤਾ ਸ਼ਰਾ ਦਾ ਰਮਨ ਸੂਰ ਨੂੰ ਚਾੜ੍ਹਿਆ ਏ
ਭੁਲਾਏ ਦਿਆ ਮੁਰਸ਼ਦ ਇਸ਼ਕ ਬਾਂਹ ਪਗੜੀ ਓਹਨੂੰ ਯਾਰ ਦੇ ਦੂਹੇ ਚਾਵਾੜਿਆ ਏ
ਲਾਹੌਰੀ ਇਸ਼ਕ ਬਹਾਲਿਆ ਪਾਸ ਪਯਾਰੇ ਸ਼ਰਾ ਸੀਸ ਸਰਮਦ ਦਾ ਝਾੜਿਆ ਏ

## ਕਾਜ਼ੀਦਾ ਸ਼ਰਾ ਮੁਜਬ ਹੀਰਨੂੰ ਸਮਝਾਉਣਾ

ਕਾਜ਼ੀਕਿਹਕਿਉਂ ਸ਼ਰਾਨੂੰ ਨਿੰਦਨੀਏਂ ਦੋਜ਼ਖਜਾਣੀਏਂ ਨੀਂ ਨਾਮਾਕੂਲ ਹੀਰੇ
ਅੱਗੇ ਮਾਪਿਆਂ ਧੀਆਂ ਨ ਉਜ਼ਰਕੋਈ ਤੇਰਾ ਬੋਲਣਾ ਹੈ ਫ਼ਜ਼ੂਲ ਹੀਰੇ
ਆ ਮੰਨ ਕੇਹਨਾ ਜੇ ਤੂੰ ਸੁੱਖ ਲੇਣਾ ਗੱਲਾਂਫ਼ੋਲ ਨਾਂਹੀਂ ਅਰਜ਼ ਤੂਲਹੀਰੇ
ਐਥੇ ਹੋਣ ਸਜ਼ਾਈਆਂ ਪੌਨ ਓੱਥੇ ਜੇਹੜੇਨਹੀ ਪਹਿਚਾਨਦੇ ਮੂਲ ਹੀਰੇ
ਮੇਵੇ ਖਾਨ ਬਹਿਸ਼ਤਦੇ ਓਹ ਬੰਦੇ ਮੰਨਣ ਸ਼ਰਾ ਜੋ ਰੱਬ ਰਸੂਲ ਹੀਰੇ
ਛੱਡ ਚਾਕ ਤੱਕੀਂ ਲੱਜ ਮਾਪਿਆਂਦੀ ਸੈਦੇ ਨਾਲ ਨਿਕਾਹ ਕਬੂਲ ਹੀਰੇ
ਸੀਨਾ ਸਾਫਕਰ ਹਕਨੂੰ ਹਕ ਸਮਝੀਂ ਜੋ ਜੋ ਲੋੜ ਸੋ ਹੋਗ ਵਸੂਲ ਹੀਰੇ
ਕਿਨ੍ਹੇ ਪੱਟੀਆਂਇਸ਼ਕਪੜ੍ਹਾਈਆਂਨੇਮਸਜਿੱਦ ਬੈਠੀਓਂ ਕਿਸਸਕੂਲਹੀਰੇ
ਹੋਨੇ ਨਹੀਂ ਹੈਂ ਸੇਰੂਪਾਵੇ ਵਖਹੋਸਨ ਜੇਹੜੀ ਰਾਂਝਣੇਨੇ ਠੋਕੀ ਦੂਲ ਹੀਰੇ
ਲਾਹੌਰੀ ਜਿਨ੍ਹਾਂਏਹਗਾਜਰਾਂਖਾਧੀਆਂ ਨੀ ਮਰਨਅੰਤਓਹਪੇਟਦੇਸੂਲਹੀਰੇ

## ਹੀਰ ਦਾ ਕਾਜ਼ੀਨੂੰ ਇਸ਼ਕ ਵਿਚ ਪਕਿੱਆਂ ਰਹਿਣ ਦਾ ਉੱਤਰ

ਕਾਜ਼ੀ ਸ਼ਰਾ ਦਾ ਲਫ਼ਜ਼ ਸੁਣਾਕੇਤੇ ਬੁਰਾ ਇਸ਼ਕ ਨੂੰ ਪਿਆ ਬਣਾਓਣਾਏਂ
ਦੇਖੀਂ ਸ਼ਰਾ ਤੇਰੇ ਜਿਹੇ ਕਾਫ਼ਰਾਂ ਨੂੰ ਪੁਲਸਰਾਤਤੋਂ ਕਿਵੇਂ ਲੰਘਾਓਣਾਏਂ
ਸੱਚੇ ਆਸ਼ਕਾਂ ਸਾਦਕਾਂ ਹੋਰ ਰਸਤਾ ਅਸਾਂ ਹਸਦਿਆਂਨੇਂ ਲੰਗਜਾਓਣਾਏਂ
ਆਖੇ ਸ਼ਰਾ ਪਾਬੰਦ ਜੋ ਰਹਿਣ ਮੇਰੇ ਮੇਵਾ ਉਹਨਾ ਬਹਿਸ਼ਤਦਾ ਖਾਓਣਾਏਂ
ਆਖੇ ਇਸ਼ਕ ਅਸਾਡੜੇ ਹੱਥ ਹੋਸੀ ਚਾਹੀਏ ਜਿਨ੍ਹਾਂਨੂੰਆਪ ਵਰਤਾਓਣਾਏਂ
ਆਖੇਸ਼ਰਾਪੰਜਵਕਤਨਮਾਜ਼ਪੜ੍ਹਨੀਆਖੇਇਸ਼ਕਹਰਦਮਸਿਰਝੁਕਾਓਣਾ ਏ
ਆਖੇ ਸ਼ਰਾ ਹਯਾਦੀਪਹਿਨਚਾਦਰਇਸ਼ਕ ਆਖਦਾਘੁੰਗਟ ਹਟਾਵਣਾਏਂ
ਦੱਸਸ਼ਰਾਂਹੈਆਬੇਹਯਾਤ ਓੱਥੇ ਆਖੇ ਇਸ਼ਕ ਭਰ ਭਰਮੈਂ ਪਲਾਓਣਾ ਏਂ
ਅੱਗੇਆਸ਼ਕਾਂਵਿੱਚਦਰਬਾਰ ਬਹਿਣਾ ਸ਼ਰਾਵਾਲਿਆਂਖੜੇ ਘਬਰਾਓਣਾਏਂ
ਲਾਹੌਰੀਸ਼ਾਹ ਦਰਬਾਰਮੁਕਾਬਲੇਵਿੱਚਪਾਸਾਆਸ਼ਕਾਂਦਾਫ਼ਤਹਪਾਓਣਾਏ

## ਕਾਜ਼ੀਦਾ ਹੀਰਨੂੰ ਸ਼ਰਾ ਵਿਦਨਾ ਰਹਿਣ ਕਰਕੇ ਫਿਟਕਾਰਣਾ

ਕਾਜ਼ੀ ਆਖਿਆ ਅਜਤੀਕ ਹੀਰੇ ਪਾਸਾ ਸ਼ਰਾਦਾ ਕਿੱਨ ਉਥੱਲਿਆ ਏ

ਏਸਸ਼ਰਾ ਅੰਦਰ ਵਲੀਪੀਰ ਘਿਰੇ ਕੋਈ ਏਸਥੀਂ ਬਾਹਰ ਨ ਹੱਲਿਆਏ
ਪਿੱਛੇਕਈ ਹੋਈਆਂਅੱਗੇ ਹੋਣਗੀਆਂ ਤੂੰਕੀ ਇਸ਼ਕ ਅਨੋਖੜਾਮੱਲਿਆਏ
ਲਾਹੌਰੀਵਾਂਗ ਬੇਦਰਦਾਂਦੇਕੂਟਕੀਤੀ ਹੀਰਰੋਂ ਦਿਆਂਨੀਰ ਨ ਠੱਲਿਆਏ

## ਹੀਰ ਦਾ ਅਪਣੇ ਆਪਨੂੰ ਸ਼ਰਾ ਵਿੱਚ ਪਕਿਆ ਸਾਬਤ ਕਰਨਾ

ਕਾਜ਼ੀਬੜਾਮਗਰੂਰਹੈਸਮਝਿਆਮੈਂਮੁੜ ਮੁੜਸ਼ਰਾਦੇਲਫ਼ਜ਼ ਸੁਣਾਓਨਾਏਂ
ਕਦੋਂ ਆਖਿਆ ਬੁਰਾਮੈਂ ਸ਼ਰਾ ਤਾਈਂ ਪਿਆ ਕਾਸਨੂੰ ਸ਼ੋਰ ਮਚਾਓਨਾ ਏਂ
ਵਾਕਫਨਹੀਂ ਤੂੰ ਇਸ਼ਕਦੇ ਮਸਲਿਆਂਦਾ ਤੇਰੇਜਿਹਾਂਕੀਇਸ਼ਕਕਮਾਓਨਾਏਂ
ਆਸ਼ਕ ਹੋਵਣਾ ਜੀ ੦ 'ਦੀਜਾਨ ਮਰਣਾ ਤਦੋਂ ਭੇਦਮਹਿਬੂਬਦਾਪਾਓਨਾਏਂ
ਕੋਈ ਅਮਲ ਨ ਸ਼ਰਾ ਤੇ ਕਦੀਕੀਤੋ ਜੁੱਬੇਪਹਿਨਕੇ ਪਯਾ ਵਖਾਓਨਾ ਏਂ
ਦਰਜੇਆਸ਼ਕਾਂਦੇਵੇਖੀਂ ਹਸ਼ਰਅੰਦਰ ਜੇਹੜਾ ਏਹਨਾ ਮਰਾਤਬਾਪਾਓਨਾਏਂ
ਜੇ ਤੂੰ ਸ਼ਰਾ ਸ਼ਰੀਫ ਨੂੰ ਸੱਚਜਾਣੇਂ ਸਾਡਾ ਕਾਸਨੂੰ ਜੀਉ ਦੁਖਾਓਨਾਏਂ
ਲਾਹੌਰੀ ਨਿੱਤਲਾਵੇਂ ਲੋਕਾਂਐਬ ਕਾਜ਼ੀ ਹੁਕਮਸ਼ਰਾਦਾ ਐਬਛੁਪਾਓਨਾਏਂ

## ਕਾਜ਼ੀ ਨੇ ਹੀਰਦਾ ਬਦੋਬਦੀ ਨਿਕਾਹ ਪੜ੍ਹਨਾ

ਹਾਏ ਹਾਏਕਰਦੀਖਾਰੇਚਾੜ੍ਹ ਦਿਤੀ ਪੁਛਿੱਆ ਖੇੜਿਆਂਨੇ ਕਿਹਾਮਾਂਦੜੀਏ
ਕਾਜ਼ੀ ਆਖਿਆ ਆਖਕਬੂਲ ਸੈਦਾ ਹੀਰ ਨਾਮ ਰੰਝੇਟੇਦਾ ਗਾਂਵਦੜੀਏ
ਪੁਛਿੱਆ ਖੇੜਿਆਂਦੇ ਹਕੀਆਖਿਆਏਮਲਕੀਕੇਹਾਜ਼ੁਬਾਨਥਥਲਾਂਦੜੀਏ
ਲਾਹੌਰੀਸੈਦੇਦੇ ਨਾਲ ਨਿਕਾਹਪੜ੍ਹਿਆ ਹੀਰ ਰੋਂਦੜੀ ਪੇਸ਼ ਨ ਜਾਂਦੜੀਏ

## ਹੀਰ ਦਾ ਆਪਣੇ ਦਿਲ ਵਿੱਚ ਅਫ਼ਸੋਸ ਕਰਨਾ

ਹੋਸਾਂ ਲਾਡਲੀਪਲੀ ਘਰਮਾਪਿਆਂਦੇ ਪੰਜਰੋਜ਼ ਲਈਆਂਮੌਜਾਂਮਾਣਮੈਂਭੀ
ਬੂਹੇਜੰਞ ਬੈਠੀ ਲਾਗੀ ਲੈਣ ਆਗਏਛੱਡ ਚੱਲੀਆਂਸਾਜ਼ਸਾਮਾਨ ਮੈਂ ਭੀ
ਸਈਆਂਹਾਣਦੀਆਂਸਾਹੁਰੇਵੰਞਗਈਆਂਕੋਈਘੜੀਦੀਹਾਂਮੈਹਿਮਾਨ ਮੈਂਭੀ
ਲਾਹੌਰੀ ਬਹੁਤਹੀਮੰਜ਼ਲਾਂਭਾਰੀਆਂਨੇਂ ਜਿਨ੍ਹੀਰਾਹੀਂ ਹੋਣਾਹੈ ਰਵਾਨਮੈਂਭੀ

## ਹੀਰ ਦਾ ਸਹੇਲੀਆਂ ਨਾਲ ਮੇਲਜੋਲ ਰਾਂਝੇਨੂੰ ਮਿਲਣ ਲਈ ਲੁਕਵੀਗਲ ਬਾਤਕਰਨਦੀ ਸਲਾਹਕਰਨੀਤੇ ਬੇਨਤੀ ਕਰਨੀ

ਰਲੋ ਮਿਲੋ ਸਹੇਲੀਓ ਹਾਣਦੀਓ ਜਾਂਦੀ ਹੀਰ ਨੂੰ ਅੱਜ ਨੁਹਾਂਣਾ ਸਈਓ
ਮੈਂ ਪਰਦੇਸਨ ਬੰਦੀ ਦੁੱਖਾਂ ਵਾਲੜੀ ਦੇ ਗਲੇ ਲਗੱਨਾਂ ਮੁੱਖ ਵਖਾਣਾ ਸਈਓ
ਮੇਰੀ ਰਾਂਝਣੇ ਦੀ ਜੋੜੀ ਭੰਗ ਪਾਇਆ ਕੀਤਾ ਮਾਪਿਆਂ ਜ਼ੋਰ ਧਗਾਣਾ ਸਈਓ
ਹੁਣ ਨਾਲ ਰਾਂਝੇ ਹੋਵੇ ਗੱਲ ਕੀਵੇਂ ਬੂਹੇ ਖੇੜਿਆਂ ਘੱਤਿਆ ਥਾਣਾ ਸਈਓ
ਬੁਰਕਾ ਪਾ ਲਯਾਵੋ ਕਿਵੇਂ ਰਾਂਝਨੇ ਨੂੰ ਵੇਲਾ ਵੇਖ ਕੇ ਮੇਲ ਮਿਲਾਣਾ ਸਈਓ
ਕਹਿਣਾ ਹੀਰ ਤੈਂ ਨੂੰ ਅੰਦਰ ਸੱਦ ਆਏ ਹੱਥ ਜੋੜ ਪੈਗ਼ਾਮ ਸੁਣਾਂਨਾ ਸਈਓ
ਤੋੜ ਕੇ ਕੰਧ ਪਛੱਵਾੜਿਓਂ ਪਾੜੀਓ ਨੀ ਅੰਦਰ ਰਾਂਝਣਾ ਲਿਆ ਬਹਾਣਾ ਸਈਓ
ਸੁਣੇ ਆਣ ਮੇਰੇ ਦੁੱਖ ਸੁਖ ਦੀਆਂ ਅੱਜ ਤੀਕ ਜੋ ਹਾਲ ਵਿਹਾਣਾ ਸਈਓ
ਜਾਂਦੀ ਨਾਈ ਰਾਜ਼ੀ ਕਾਜ਼ੀ ਲਾ ਗਲੇ ਟੇਹੇ ਗਰਾਂਝਣਾ ਮੁੱਖ ਕੁਮਲਾਣਾ ਸਈਓ
ਥਾ ਸੇਦੇ ਨੂੰ ਸੇਜ ਦਾ ਲਾਹ ਦੇਸਾਂ ਖੇੜੀਂ ਫੂਕਸਾਂ ਪਲੰਘ ਸਰ੍ਹਾਣਾ ਸਈਓ
ਗਹਿਣ ਘੜੀ ਮੁਹਾਲ ਘਰ ਮਾਪਿਆਂ ਦੇ ਪੁੰਨੇ ਸਾਹ ਮੁਕਾ ਦਾਣਾ ਪਾਣੀ ਸਈਓ
ਐਵੇਂ ਸਦਾ ਵੱਸੇਂ ਗਲੀ ਬਾਬਲੇ ਦੀ ਅਸਾਂ ਵੱਤ ਨ ਕਦਮ ਟਿਕਾਣਾ ਸਈਓ
ਲਿਖਿਆ ਲੇਖ ਮੇਰੇ ਵਿਛੱੜ ਡਾਰ ਵਿਚੋਂ ਜਾ ਪੇ ਕੂੰਜ ਦੇ ਵਾਂਗ ਕੁਰਲਾਣਾ ਸਈਓ
ਜਿਧੱਰ ਜੀ ਚਾਹੇ ਮਾਪੇ ਬੰਨ੍ਹ ਟੋਰਨ ਗਊਆਂ ਧੀਆਂ ਨੇ ਤਨ ਨਿਮਾਣਾ ਸਈਓ
ਭਾਗਾਂ ਵਾਲਿਆਂ ਨੂੰ ਮਿਲੇ ਸੁਖ ਅੱਗੇ ਸੁੱਝੇ ਨਿਤ ਦਾ ਮੈਂ ਨੂੰ ਖਪਾਣਾ ਸਈਓ
ਗੱਲਾਂ ਚਿਤ ਦੀਆਂ ਚਿੱਤ ਵਿੱਚ ਰਹੀਆਂ ਹੋਇਆ ਮੈਂਡੀ ਜੋਰ ਬਦਾ ਭਾਣਾ ਸਈਓ
ਪਿੱਛੇ ਰੋਂਵਣਾ ਨਾਂ ਕਿਸੇ ਯਾਦ ਕਰ ਕਰ ਮੇਰਾ ਦਿਲੋਂ ਪਯਾਰ ਭੁਲਾਣਾ ਸਈਓ
ਜਿਵੇਂ ਮੈਂ ਰੱਲੀ ਇਵੇਂ ਤੁਸਾਂ ਭਲਕੇ ਵਾਰੋ ਵਾਰ ਹੈ ਸਾਹੁਰੇ ਜਾਣਾ ਸਈਓ
ਕਹਿਣਾ ਭੇਸ ਵਟਾ ਆ ਜਾਏ ਖੇੜੀਂ ਰਾਂਝਾ ਹੀਰ ਦਾ ਪੁੱਛ ਟਿਕਾਣਾ ਸਈਓ
ਲੱਭਾਂ ਸੈਆਂ ਵਿੱਚੋਂ ਚਾਲ ਰਾਂਝਨੇ ਦੀ ਲੱਖਾਂ ਵਿੱਚੋਂ ਆਵਾਜ ਪਛਾਂਣਾ ਸਈਓ
ਅਸਾਂ ਜਦ ਕਦ ਰਾਂਝਨੇ ਪਾਸ ਜਾਣਾ ਘੱਟਾ ਖੇੜਿਆਂ ਦੇ ਸਿਰੀ ਪਾਣਾ ਸਈਓ
ਇਥੇ ਉਥੇ ਸੁਣੋ ਦੋ ਜਹਾਨ ਅੰਦਰ ਨੀਂ ਮੈਂ ਰਾਂਝਨੇ ਦਾ ਗੀਤ ਗਾਂਣਾ ਸਈਓ
ਸੱਭੇ ਕਰੋ ਦੁਆ ਜੇ ਸੁਣੇਂ ਸਾਂਈ ਨੀਂ ਮੈਂ ਨਾਲ ਰਾਂਝੇ ਮੌਜਾਂ ਮਾਂਣਾ ਸਈਓ
ਲਾਹੌਰੀ ਅੰਬੜੀ ਐਬ ਹਜ਼ਾਰ ਕੱਜੇ ਸੱਸ ਇਕ ਕੱਜੇ ਤੇ ਮੈਂ ਜਾਣਾ ਸਈਓ

## ਹੀਰ ਦਾ ਕਾਵਾਂ ਰੌਲੀ ਪਾਣਾ

ਇਧੱਰਨਾਲਰਾਂਝਣਅੱਖੀ ਲੱਗਰਹੀਆਂਖੇੜੇਆਣਬੈਠੇਓਧਰਲੈਣਸਈਓ
ਓਧਰ ਖੁਸ਼ੀ ਰੰਗਰਾਗਤੇਵੱਜੇ ਵਾਜਾਏਧਰ ਭਰ ਭਰ ਢਲਦੇਨੈਣਸਈਓ
ਏਧਰ ਪਯਾਰ ਦਿਲਾਸੜਾ ਅੰਮੜੀਦਾ ਅੱਗੇਸੁਣੱਦੀ ਸੱਸ ਕਸੈਣਸਈਓ
ਏਧਰ ਰਾਂਝਣੇਦਾ ਸਥੱਰਚਿੱਤਵੱਸੇ ਓਧਰਸੇਜਸੈਦੇ ਵਾਲੀ ਡੈਂਣ ਸਈਓ
ਕਮਲੀ ਰਾਂਝਣੇਦੀ ਦਮਦੇਨਾਲ ਹੰਢੇ ਭੱਠ ਖੇੜਿਆਂਦੇਪੈਣਰੋਣਸਈਓ
ਏਥਰ ਮਿਲਣਸਹੇਲੀਆਂਵਾਰੋਵਾਰੀਓਧਰ ਰਾਂਝਣੇਨੂੰ ਗਸ਼ਾਪੈਣ ਸਈਓ
ਸੁਣੇ ਦੁਖ ਕੇਹੜਾ੨ ਦਰਦਵੰਡੇਜਿਸਦੇ ਪਾਸ ਨਾਹੀ ਭਾਈ ਭੈਣਸਈਓ
ਮੋਹ ਾਘੋਲਦੇਵੈਨੀਮੇਂ ਤੱਤੜੀਨੂੰ ਨਿਕਲੇਜਾਨਖੇੜੇਮਗਰੋਂ ਲਹਿਣਸਈਓ
ਕੂੰਜ ਡਾਰ ਥੀਂ ਤਕਦੀਰਕੀਤੀ ਸਬਰ ਕਰੇ ਰੋ ਰੋ ਨਾਹੀਂ ਵੈਣ ਸਈਓ
ਲਾਹੌਰੀਲੇਖਜ਼ੋਰਾਂਵਰਾਂਵੱਸਪਈਆਂ ਮੈਨੂੰਪਲ ਨ ਦੇਂਦੜੇਰਹਿਣਸਈਓ

### ਹੀਰਦਾ ਮਾਪਿਆਂ ਅਗੇ ਜਮਾਨੇਦਾ ਹਾਲ ਪ੍ਰਗਟ ਕਰਨਾ

ਉੱਚੀਹੀਰਪੁਕਾਰਕਰਸ਼ੋਰ ਆਖੇਬਰਸਣ ਨੈਣਜਿਵੇਂ ਸਾਵਣਫੁਹਾਰਚੱਲੇ
ਤੇਰਾ ਆਖਿਆ ਬਾਬਲਾ ਮੁੜੇਨਾਹੀਂ ਰਾਂਝੇ ਯਾਰਵੱਲੋਂ ਅਸੀ ਹਾਰ ਚੱਲੇ
ਸੁੱਖਾਂ ਨਾਲ ਵੱਸੇ ਬਾਬਲ ਦੇਸ ਤੇਰਾ ਜਿੱਥੇ ਐਸ਼ਦੇਦਿਨ ਗੁਜਾਰ ਚੱਲੇ
ਰੱਖ ਬਾਬਲਾ ਅੱਜਦੀ ਰਾਤ ਮੈਨੂੰ ਮੇਰੀ ਡੋਲੜੀ ਚਾ ਕਹਾਰ ਚੱਲੇ
ਮੁੱਕਾਅਜ ਸਿਆਲਾਂਥੀਂ ਰਿਜ਼ਕ ਸਾਡਾਹੋ ਖੇੜਿਆਂਦੇ ਅਖ਼ਤਿਆਰਚੱਲੇ
ਐਗਣਹਾਰੀ ਨਿਕਾਰੀਹੋਰਾਂਝਣੇਥੀਂ ਵੇਹੜਾ ਖੇੜਿਆਂਵਾਲਜ਼ਾਤਾਰ ਚੱਲੇ
ਲੇਵੇ ਰਾਂਝਣਾ ਦਰਦ ਗ਼ਮਸੂਲਤੇਰੇ ਅਸੀਂ ਜ਼ਿੰਦਗੀਨਾਲ ਸਹਾਰਚੱਲੇ
ਏੱਸ ਪਿਆਰਿਆਏਹਆਖ਼ੀਰ ਮੇਲਾ ਅਸੀਂ ਲੰਮੜੇ ਪੈਰ ਪਸਾਰ ਚੱਲੇ
ਸਿੰਧ ਹਿੰਦ ਪੰਜਾਬਬਿਆਸ ਰਾਵੀ ਲੰਕਾਬਾਗ਼ ਸਮੁੰਦਰੋਂ ਪਾਰ ਚੱਲੇ
ਭਲਕੇਭਾਲਿਆਂਨਜ਼ਰਨਆਂਵਣਾਂਈਂ ਅਸੀਂਕਹਿਕਾਦੀਟਪਦੀਵਾਰਚੱਲੇ
ਰੋਵਣ ਅੰਬੜੀ ਬਾਬਲਤੇ ਵੀਰ ਭੈਣਾਂਨੀਰਨੈਣਾਂ ਵਿੱਚੋਂ ਜ਼ਾਟੇਚਾਰਚੱਲੇ
ਬਰਖੇ ਚਾ ਸਹੇਲੀਆਂਮਾਰਬੂਹੇ ਟੁਰੀਆਂਨਾਲਜਿਓਂ ਕੂੰਜਾਂਦੀਡਾਰਚੱਲੇ

ਨੇਕਅਮਲ ਕਮਾਇਆ ਨ ਦੁਨੀਂ ਉੱਤੇ ਸਿਰਤੇ ਚਾ ਗੁਨਾਹਾਂਦਾਭਾਰਚੱਲੇ
ਬੁਲਬੁਲਗੁਲਦੀ ਦੀਦਨੂੰਹੀਰ ਮਿੱਕਦੀਸੀਨੇਹਿਜਰਦੇ ਚੁਭਦੇ ਖ਼ਾਰਚੱਲੇ
ਫ਼ਾਨੀ ਇਹਜਹਾਂਨ ਜਿਓਂਰਾਤ ਸੁਫਨਾਂ ਮੋਹਮਾਯਾਏਹ ਛੱਡਸੰਸਾਰਚੱਲੇ
ਸਾਡਾਕੌਣ ਸਾਈਂਬਿਨਾਅਸੀਂ ਕਿਸਦੇ ਲਾਹੌਰਾਸਿੰਘ ਏਹਸੱਚਪੁਕਾਰਚੱਲੇ

## ਸਹੇਲੀਓਂ ਦਾ ਰਾਂਝੇ ਵੱਲੋਂ ਹੀਰ ਨੂੰ ਸ਼ਰਮਿੰਦਾ ਕਰਣਾ

ਡੋਲੀ ਪਾ ਤਿਆਰਕਹਾਰ ਹੋਏ ਸਈਆਂ ਕਹਿੰਦੀਆਂ ਮੁਖਵਿਖਾਲ ਹੀਰੇ
ਨੀ ਤੂੰ ਖੇੜਿਆਂਨਾਲਰਵਾਨਹੋਈਓਂ ਤੇਰੇ ਰਾਂਝਣੇਦਾਕੀਕੁਝਹਾਲ ਹੀਰੇ
ਐਂਛੀ ਦੋਸਤੀਪਾਲੀਓਨਾਲਓਹਦੇਮੱਝੀਂ ਚਾਰੀਆਂਜਿਸਬਾਰਾਂਸਾਲ ਹੀਰੇ
ਐਜ ਬੇ ਉਮੇਦ ਹੋ ਤੁੱਧ ਵੱਲੋਂ ਖੜਾ ਰੋਂਵਦਾ ਨੀਰ ਉਛਾਲ ਹੀਰੇ
ਕੌਲੋਂ ਝੂਠੀਏ ਓਸ ਦਰਬਾਰ ਤੈਂਨੂੰ ਕਿਵੇਂ ਬਖ਼ਸ਼ਸੀਜੱਲ ਜਲਾਲ ਹੀਰੇ
ਲਾਹੌਰੀਯਾਰਜਿਸਦਾਮੋਹਣਾਖੱਟੀਏਨੀਹੋਵੇਮਰਨਜੀਵਨਓਸੇਨਾਲਹੀਰੇ

## ਚੂਚਕ ਨੇ ਜੰਜ ਨੂੰ ਟੋਰਣਾ

ਹੋਏ ਕਾਰ ਵਿਹਾਰ ਜਾਂ ਦਿਨ ਚੜ੍ਹਿਆ ਚੂਚਕ ਵੇਹੜੇ ਦਾਜਵਛਾ ਦਿਤਾ
ਜ਼ੇਵਰ ਕੱਪੜਾ ਰੋਕ ਰੁਪਯਾ ਨਕਦੀ ਲੋਕੀ ਜੁੜੀਤੇ ਸਭ ਦਿਖਾ ਦਿਤਾ
ਨਾਲੇ ਸੈਦੇ ਨੂੰ ਸਾਰੀ ਪੁਸ਼ਾਕ ਦਿਤੀ ਹੱਥ ਮੁੰਦਰੀਤੇ ਸਿਰੋਪਾ ਦਿਤਾ
ਭਾਂਡੇ ਇੱਕੀ, ਰੁਪਯਾ ਇਕਸੋ ਉਤੇ ਪੀਹੜਾਪਲੰਘਦੇਨਾਲਟਿਕਾ ਦਿੱਤਾ
ਚੂਚਕ ਕਿਹਾ ਗ਼ਰੀਬ ਕੁਝਨਹੀਂ ਸਰਿਆ ਹੱਥ ਬੰਨਕੇਸੀਸ ਨਿਵਾਦਿੱਤਾ
ਧੀਆਂ ਦਿੱਤੀਆਂ ਜਿਨ੍ਹਾਂਕੀ ਰੱਖਲੀਤਾਆਫ਼ਰੀਨਸਰਬਤ ਫ਼ਰਮਾਦਿੱਤਾ
ਅੰਦਰ ਸੀਸ ਸੁਹਾਗਦਾ ਗੁੰਦਕੇਤੇ ਗਹਿਣਾ ਕੱਪੜਾਹੀਰ ਨੂੰ ਪਾ ਦਿੱਤਾ
ਖਾਣਾਂ ਤਿਆਰ ਕਰਕੇਸਾਰੇ ਜਾਂਞੀਆਂਨੂੰ ਖ਼ਾਤਰਨਾਲਬਠਾਲਖਵਾਦਿੱਤਾ
ਚਲੋ ਚਲੀ ਤਿਆਰੀ ਝੱਟ ਪੱਟਹੋਈ ਹੀਰ ਰੋਂਦੜੀਨੂੰਡੋਲੀਪਾ ਦਿੱਤਾ
ਲਾਗੀ ਨਾਲ ਤਿਆਰਪੰਜ ਸਤ ਕੀਤੇ ਸਾਰਾਸਾਂਭਕੇਦਾਜ ਬਨ੍ਹਾ ਦਿੱਤਾ
ਇਕ ਇਕਦੇ ਚੀਜ਼ ਸਪੁਰਦ ਕੀਤੀਪੀਹੜਾ ਪਲੰਘਦੇਨਾਲ ਚੁਕਾ ਦਿੱਤਾ
ਡੋਲੀ ਵੇਹੜਿਓਂ ਚੁੱਕ ਰਵਾਨ ਹੋਏ ਚੂਚਕ ਭਾਈਆਂਨੇਮੋਢਾਲਾ ਦਿੱਤਾ

ਮੁੱਠਾਂ ਭਰ ਭਰ ਵਗਾਈਆਂ ਖੇੜਿਆਂਨੇ ਬੇਅੰਦਾਜ਼ ਰੁਪੱਯਾ ਲੁਟਾ ਦਿੱਤਾ
ਚੂਚਕ ਬਾਂਹ ਪਕੜੀ ਅੱਜੂ ਚੋਧਰੀਦੀ ਬਸ ਬਸ ਕਿਹਾ ਤੇ ਹਟਾ ਦਿੱਤਾ
ਕੁੜਮਾਂ ਦੋਹਾਂਨੇ ਸ਼ੁਕਰ ਦਾ ਕਿਹਾ ਕਲਮਾਂ ਸਾਡਾ ਕਾਜ ਸਵਾਰ ਖ਼ੁਦਾ ਦਿੱਤਾ
ਲਾਹੌਰੀ ਨਗਰ ਥੀਂ ਬਾਹਰ ਜਾ ਧਰੀ ਡੋਲੀ ਸਈਆਂ ਹੀਰ ਗਿਰਦੇ ਝੁਰਮਟ ਪਾ ਦਿੱਤਾ

## ਰਾਂਝੇਦਾ ਰੌਲਾ ਪਾਉਣਾ

ਸੁਣਿਆਂ ਹੀਰ ਨਿਕਾਹੀ ਨਕਾਈ ਚਾਰਾ ਨਾਹ ਰਾਮਾਰ ਰਾਂਝਾ ਹੋ ਬੇਹਾਲ ਉਠਿਆ
ਖੇੜੇ ਵਿਚੋਂ ਜਦੋਂ ਹੋਇ ਵਰਿਆ ਜਿਗਰੋਂ ਤੇਜ਼ ਤੂਫਾਨ ਜਵਾਲ ਉੱਠਿਆ
ਲੁਟੀ ਹਫ਼ ਜਿਵੇਂ ਕਿਸੇ ਹਟਵਾਣੀਏਂ ਦੀ ਮੰਦੇ ਹਾਲ ਹੋ ਸ਼ਾਹ ਕੰਗਾਲ ਉੱਠਿਆ
ਬਿਨਾ ਪਰ ਪੈਂਛੀ ਪਰ ਚਿਮੀਂ ਤੜਫ਼ੇ ਬਿਨਾ ਪਾਏ ਪਲੰਘ ਉਛਾਲ ਉੱਠਿਆ
ਬੇੜਾ ਡੁਬਿਆ ਜਿਵੇਂ ਮਲਾਹ ਰੋਵੇ ਖੁੱਸਾ ਤਖ਼ਤ ਜੀਉਂ ਸ਼ਾਹੇ ਕਮਾਲ ਉੱਠਿਆ
ਨਬੀ ਨੈ ਦਸਤੋਂ ਥੀਂ ਦਸਤ ਪਨਾਹ ਖੁਈ ਉਚੀ ਰੋ ਸਿਰ ਖੋ ਵਦਾਂ ਵਾਲ ਉੱਠਿਆ
ਗੱਲੀਆਂ ਨਾਏ ਹਗਲੀਆਂ ਹਾਏ ਹੀਰ ਬਾਝੋਂ ਤਲੀਆਂ ਜਾਨ ਤਲੀਆਂ ਸੈਦਾ ਨਾਲ ਉੱਠਿਆ
ਲੱਗਨ ਮਾੜੀਆਂ ਮਾੜੀਆਂ ਹੀਰ ਬਾਝੋਂ ਖਾਲੀ ਦੇਖ ਮਹੱਲ ਉਬਾਲ ਉੱਠਿਆ
ਖੇੜੇ ਦੇਗਚੀ ਲੈ ਚੱਲੇ ਖੀਰ ਵਾਲੀ ਬਾਂਰਾ ਬਰਸ ਰਾਂਝਾ ਅੱਗ ਬਾਲ ਉੱਠਿਆ
ਦੌਲਤ ਹੀਰ ਜਾਗੀਰ ਤੇ ਹੋਇਆ ਕਾਬਜ਼ ਖੁਸ਼ੀ ਹੋ ਸੈਦਾ ਮਾਲਾ ਮਾਲ ਉੱਠਿਆ
ਸੈਦਾ ਜੀਤ ਰੰਝੇਟੇ ਦੀ ਹਰੀ ਬਾਜ਼ੀ ਨਰਦ ਹੀਰ ਫੁਟੀ ਹੋ ਬੇਚਾਲ ਉੱਠਿਆ
ਲਾਹੌਰੀ ਹੀਰ ਦੇ ਨਾਲ ਇਕ ਸਾਂਝ ਹੈਸੀ ਟੁੱਟੀ ਛੱਡ ਰਾਂਝਾ ਝੰਗ ਸਿਆਲ ਉੱਠਿਆ

## ਹੀਰਦਾ ਸਹੇਲੀਆਂ ਦੇ ਪਾਸ ਅਫ਼ਸੋਸ ਕਰਣਾ

ਅੱਜ ਦੇਸ ਛੁੱਟਾ ਸਾਥੋਂ ਬਾਬਲੇ ਦਾ ਜਾਪੇ ਏਹ ਅਖੀਰ ਦੀ ਰਾਤ ਹੈ ਨੀ
ਮੌਜਾਂ ਮਾਣੀਆਂ ਸੱਜਣ ਦੇ ਨਾਲ ਬਰਸਾਂ ਹੋਈ ਚਲਦਿਆਂ ਨ ਮੁਲਾਕਾਤ ਹੈ ਨੀ
ਜ਼ੋਰਾ ਵਰਾਂ ਦੇ ਵੱਸ ਜਾ ਪਾਈਆਂ ਮੈਂ ਕੀਤਾ ਮਾਪਿਆਂ ਨੇ ਬੁਰਾ ਘਾਤ ਹੈ ਨੀ
ਰਾਂਝਾ ਹੀਰ ਵਿਛੋੜ ਕੇ ਹੋਈ ਰਾਜ਼ੀ ਦੁਨੀਆਂ ਚੰਮੜੀ ਮਗਰ ਆਫ਼ਾਤ ਹੈ ਨੀ
ਨੀਂਦਰ ਪਲੰਘ ਵਿਛਾਵਣਾ ਭਾਲਦੀ ਨਹੀਂ ਪੁੱਛੇ ਇਸ਼ਕ ਨ ਜ਼ਾਤ ਕੁਜ਼ਾਤ ਹੈ ਨੀ
ਹੋਈ ਯਾਰ ਥੀਂ ਜੁਦਾ ਕਿਸ ਕੰਮ ਮੇਰੇ ਜ਼ੇਵਰ ਕੱਪੜਾ ਕੂੜ ਦੀ ਦਾਤ ਹੈ ਨੀ

ਰਾਂਝੇ ਹੀਰ ਦੇ ਕੇਹਰ ਦੇ ਚੜੇ ਬਦੱਲ ਨੈਂਨ ਵੱਦੇ ਵਾਂਗ ਬਰਸਾਤ ਹੈਨੀ
ਪਹਿਲੇ ਜੋੜਦਾ ਫੇਰ ਵਛੋੜਦਾਏ ਦੇਖੀ ਇਸ਼ਕਦੀਏ ਕਰਾਮਾਤ ਹੈ ਨੀ
ਦਿਨੇ ਵਿਚਵਿੰਤਾ ਰਾਤੀਂ ਗਿਣਾਂਤਾਰੇਮਿਲੀ ਇਸ਼ਕਥੀਂਏ ਮੁਗ਼ਾਤ ਹੈਨੀ
ਲਾਹੌਰੀ ਅਪਣੇ ਸੁੱਖਦੇ ਮੀਤ ਸਾਰੇ ਪਵੇ ਦੁੱਖ ਨ ਪਿਤਾ ਨ ਮਾਤਹੈ ਨੀ

ਰਾਂਝੇਦਾ ਹੀਰ ਦੀ ਜੰਞ ਨਾਲ ਖੇੜੀ ਜਾਣਦਾ ਸਬੱਬ

ਰੋਂਦੀ ਹੀਰ ਸਹੇਲੀ ਨ ਦੇਖ ਸੱਕੀ ਰਾਂਝੇ ਯਾਰ ਨੂੰ ਜਾ ਬੁਲਾਇਆ ਏ
ਝਬਦੇ ਚਲ ਬੀਬਾ ਹੀਰਯਾਦ ਕਰਦੀ ਹੱਥ ਜੋੜ ਪੈਗ਼ਾਮ ਸੁਣਾਇਆ ਏ
ਡੋਲੀ ਪਾਸ ਰੰਝੇਟੜਾ ਆਣ ਖਲਾ ਹੀਰ ਹੱਸ ਕੇ ਮੁਖ ਵਿਖਾਇਆ ਏ
ਨਾਲ ਚਲ ਪਿੱਛੇ ਪਿੱਛੇ ਆ ਪਯਾਰੇ ਸੈਨਤ ਮਾਰਕੇ ਏਹ ਸਮਝਾਇਆ ਏ
ਜਾਤਾ ਖੇੜਿਆਂ ਨੇ ਖੜਾ ਏਹ ਲਾਗੀ ਰਾਂਝੇ ਸੀਸ ਪਟਾਰ ਚੁਕਾਇਆ ਏ
ਖੇੜੀਂ ਜਾਵਣੇ ਨੂੰ ਆਸ਼ਕ ਰਾਂਝਣੇ ਦਾ ਲਾਹੌਰੀ ਰੱਬ ਸਬੱਬ ਬਨਾਇਆ ਏ

ਹੀਰ ਦਾ ਅਫਸੋਸ ਕਰਨਾ

ਫ਼ਿਕਰ ਰਾਂਝਣੇ ਦੇ ਵਿੱਚ ਹੀਰ ਰੋਵੇ ਕੇਂਹਦੀ ਵਰਤ ਕੀ ਕਹਰ ਕਹੂਰ ਗਿਆ
ਮਾਲਕ ਤਖ਼ਤ ਹਜ਼ਾਰੇ ਦਾ ਹੀਰ ਪਿੱਛੇ ਕਾਰੇ ਇਸ਼ਕ ਦੇ ਹੋ ਮਜ਼ਦੂਰ ਗਿਆ
ਮਸ਼ਹੂਰ ਹੋਇਆ ਸਾਰੇ ਦੇਸ ਅੰਦਰ ਇੱਜ਼ਤ ਅਕਲ ਗਈ ਤੇ ਸ਼ਊਰ ਗਿਆ
ਦਿਨ ਰਾਤ ਸਦਾ ਸੀਨੇ ਸਿੰਮਦਾ ਏ ਡੰਗ ਜ਼ੁਲਫ਼ ਦਾ ਹੋ ਨਥੂਰ ਗਿਆ
ਬਾਰਾਂ ਵਿਚ ਬਾਰਾਂ ਸਾਲ ਮਾਣ ਮੌਜਾਂ ਅੱਜ ਨਾਲ ਮੇਰੇ ਹੋ ਰੰਜੂਰ ਗਿਆ
ਲਾਹੌਰੀ ਮਰਾਂ ਫ਼ਿਰਾਕ ਰੰਝਟੜੇ ਦੇ ਮੇਰਾ ਦਾਣਾ ਪਾਣੀ ਹੁਨ ਦੂਰ ਗਿਆ

ਖੇੜਿਆਂ ਦਾ ਹੀਰ ਦੀ ਡੋਲੀ ਲੈਕੇ ਟੁਰ ਜਾਂਣਾ

ਵੰਡਾਂ ਵੰਡ ਦੇ ਤੇ ਪੁੰਨ ਦਾਨ ਕਰਦੇ ਖੇੜੇ ਘਿੰਨ ਡੋਲੀ ਜ਼ੋਰਾ ਜ਼ੋਰ ਲੇ ਗਏ
ਘਰ ਚੂਚਕੇ ਦੇ ਚੁੱਪ ਚਾਪ ਵਰਤੀ ਦੌਲਤ ਹੀਰ ਜਿਉਂ ਲੁੱਟ ਲੇ ਚੋਰ ਗਏ
ਲੱਖਾਂ ਝੰਗ ਸਯਾਲ ਦੀ ਗਲੀ ਵਿਚੋਂ ਨਾਜ਼ਾਂ ਸ਼ੋਖੀਆਂ ਕਰ ਕਰਕੇ ਸ਼ੋਰ ਗਏ
ਲਾਹੌਰੀ ਇਸ਼ਕ ਮਾਰੇ ਰਾਂਝਣ ਯਾਰ ਖੇੜੀਂ ਹੀਰ ਮੋਰਣੀ ਦੇ ਮਗਰ ਮੋਰ ਗਏ

ਮਲਕੀ ਨੇ ਹੀਰ ਦੇ ਵਿਛੋੜੇ ਕਰਕੇ ਰੋਂਣਾ ਅਤੇ ਅਫਸੋਸ ਕਰਣਾ

ਡੋਲੀ ਵੇਂਹਦਿਆਂ ਵੇਂਹਦਿਆਂ ਗੁੰਮ ਹੋਈ ਮਲਕੀ ਰੋ ਰੋ ਨੀਰ ਨਿਖੁੱਟ ਗਈ
ਕਿੱਥੋਂ ਹੀਰ ਸਿਆਲ ਫਿਰ ਆਂਵਣਾ ਏਂ ਦਿਲੋਂ ਆਸ ਉਮੈਦ ਸਭ ਟੁੱਟ ਗਈ
ਸੱਜਣ ਨਾਲ ਸਿਆਲੀਂ ਘਰ ਮਾਪਿਆਂ ਦੇ ਪੰਜ ਰੋਜ਼ ਬਹਾਰ ਸੀ ਲੁੱਟ ਗਈ
ਲਾਹੌਰੀ ਆਖਨਹੀਂ ਅਗੇ ਦੀ ਖਬਰ ਕੋਈ ਏਥੋਂ ਹੀਰ ਅਜ਼ਾਬ ਥੀਂ ਛੁੱਟ ਗਈ

## ਹੀਰ ਦੀ ਡੋਲੀ ਦਾ ਖੇੜੇ ਪਹੁੰਚਣਾ

ਜਾ ਮੰਜ਼ਲੋ ਮੰਜ਼ਲੀ ਪਿੰਡ ਪਹੁੰਚੇ ਡੋਲਾ ਬੂਹੇ ਦੇ ਬਾਹਿਰ ਉਤਾਰ ਦਿੱਤਾ
ਲੋਕੀ ਦੇਣ ਮੁਬਾਰਕਾਂ ਖੇੜਿਆਂ ਨੂੰ ਸੋਹਣਾ ਰੱਬ ਨੇ ਕਾਜ ਸਵਾਰ ਦਿੱਤਾ
ਗਾਈਂ ਮੱਝੀਂ ਖਲੀਆਂ ਧਰਿਆ ਪਲੰਘ ਪੀੜ੍ਹਾ ਦਿੱਤ ਦਾਜ ਵਾਲ ਅੰਬਾਰ ਦਿੱਤਾ
ਲੰਮਾ ਸਾਹ ਭਰਿਆ ਦਿਲੋਂ ਆਹ ਮਾਰੀ ਰਾਂਝੇ ਸੀਸ ਤੋਂ ਲਾਹ ਪਟਾਰ ਦਿੱਤਾ
ਕਿੱਥ ਰੱਜਿਓ ਤੇ ਕਿੱਥੇ ਆਣ ਬਰਸਿਓਂ ਸੈਦਾ ਤਾਰਿਆ ਰਾਂਝਣਾ ਮਾਰ ਦਿੱਤਾ
ਲਾਹੌਰੀ ਲਾਗੀਆਂ ਉਜਰ ਕੀਤੇ ਏਵਿ ਦਿਆ ਲਿਆ ਲਾਗ ਜੋ ਸੋਚ ਵਿਚਾਰ ਦਿੱਤਾ

## ਖੇੜਿਆਂ ਦੀਆਂ ਜਨਾਨੀਆਂ ਨੇ ਹੀਰ ਨੂੰ ਡੋਲੀ ਵਿਚੋਂ ਕਢਨਾ

ਰੰਨਾ ਪਿੰਡ ਦੀਆਂ ਆਣ ਇਕੱਠ ਕੀਤਾ ਸਭਨਾ ਆਪਣਾ ਆਪ ਸਿੰਗਾਰਿਆ ਏ
ਸੱਸ ਆਖਿਆ ਵਹੁਟੀਏ ਬਿੱਸਮਿੱਲਾ ਪੱਲਾ ਡੋਲੀ ਦਾ ਉਤਾਂ ਉਲਾਰਿਆ ਏ
ਸ਼ਾਹ ਜ਼ੋਰ ਨਿਨਾਣ ਜਵਾਨ ਸਹਿਤੀ ਵਹੁਟੀ ਹੀਰ ਨੂੰ ਜਫੜਾ ਮਾਰਿਆ ਏ
ਤੇਲ ਵਿਚ ਦਲੀਜ਼ ਦੇ ਡੋਲ੍ਹਿਓ ਨੇ ਮਾਂ ਸੈਦੇ ਦੀ ਨ ਪਾਣੀ ਵਾਰਿਆ ਏ
ਅੰਦਰ ਲੈ ਗਈਆਂ ਬੰਨੀ ਬੰਨੜੇ ਨੂੰ ਜੇ ਤੁਧ ਆਂਦੜੀ ਗੀਤ ਉਚਾਰਿਆ ਏ
ਲਾਹੌਰੀ ਹੀਰ ਦਿਲਗੀਰ ਥੀਂ ਕੌਣ ਪੁੱਛੇ ਹਿਜਰ ਯਾਰ ਜੋ ਦੁੱਖ ਸਹਾਰਿਆ ਏ

## ਜ਼ਨਾਨੀਆਂ ਨੇ ਹੀਰ ਦਾ ਘੁੰਡ ਚੁਕਣਾ

ਦੇਵਨ ਮੂੰਹ ਵਿਖਾਲੀਆਂ ਘੁੰਡ ਚਾਇਆ ਕਿਹਾ ਸਾਰਿਆਂ ਨੇ ਵਹੁਟੀ ਚੰਗੀ ਏਨੀ
ਭਾਬੀ ਸੱਸ ਤੇ ਪਿੰਡ ਦੀਆਂ ਔਰਤਾਂ ਤੋਂ ਨਾ ਦੇਵਰ ਦਰਾਣੀਓਂ ਸੰਗੀ ਏਨੀ
ਚੁੰਨੀ ਸੀਸ ਜ਼ੇਵਰ ਸੱਭ ਜੜਤ ਜੜਿਆ ਗੋਟੇ ਦਾਰ ਫੱਬੀ ਸੋਹਣੀ ਅੰਗੀ ਏਨੀ
ਸੈਦੇ ਹੀਰ ਸੰਦੀ ਜੋੜੀ ਬਣੀ ਸੋਹਣੀ ਅਸੀਂ ਰਹਿੰਦੇ ਵੀ ਸਿਆਲਾਂ ਦੇ ਮੰਗੀ ਏਨੀ
ਕੋਠੀ ਪਲੰਘ ਵਿਛਾਇਆ ਵਹੁਟੜੀ ਦਾ ਕੰਧਾਂ ਨਕਸ਼ ਕੀਤੇ ਛੱਤ ਰੰਗੀ ਏਨੀ

ਲਾਹੌਰੀ ਹੀਰ ਖ਼ਾਮੋਸ਼ ਨ ਮੂਲ ਬੋਲੀ ਕੌਣ ਜਾਣਦਾ ਇਸ਼ਕ ਦੀ ਡੰਗੀਏ ਨੀ

## ਹੀਰ ਨੂੰ ਲਸੀ ਮੁੰਦਰੀ ਖਿਡਾਉਣਾ

ਲੱਸੀ ਮੁੰਦਰੀ ਖਡੌਨ ਤੇ ਕੌਣ ਖੇਡੇ ਹੈਸੀ ਹੀਰ ਫ਼ਿਰਾਕ ਦੀ ਮਾਰੀ ਹੋਈ
ਦਿਲ ਵਿਚ ਉਮੰਗ ਨ ਚਾ ਕੋਈ ਬਾਹੀਂ ਸਤ ਨਾਹੀਂ ਹਿੰਮਤ ਹਾਰੀ ਹੋਈ
ਸੂਰਤ ਰਾਂਝਣੇ ਦੀ ਅੱਖੀਂ ਵਿੱਚ ਵਸੇ ਸੀਨੇ ਫ਼ਿਰੀ ਵਿਛੋੜੇ ਦੀ ਆਰੀ ਹੋਈ
ਉਹ ਨੂੰ ਸਾਝ ਦੁਨਿਆਵੀ ਦੀ ਲੋੜ ਨਾਹੀਂ ਜਾਨ ਜਿਨੇ ਮਹਿਬੂਬ ਥੀ ਵਾਰੀ ਹੋਈ
ਘਰ ਖੇੜਿਆਂ ਖ਼ਾਬ ਖ਼ਿਆਲ ਵੱਸੇ ਦੁਨੀਆਂ ਰੱਬ ਨੇ ਖੇਡ ਖਿਲਾਰੀ ਹੋਈ
ਕੁੱਲੀ ਕੱਖਾਂ ਦੀ ਕਿਸੇ ਗੁਜ਼ਰਾਨ ਕੀਤੀ ਕੋਠੀ ਕਾਂ ੜੀ ਕਿਸੇ ਉਸਾਰੀ ਹੋਈ
ਕਿਸੇ ਜ਼ਿਮੀ ਤੇ ਲੇਟ ਕੇ ਰਾਤ ਕੱਟੀ ਉੱਚੀ ਕਿਸੇ ਦੀ ਬਣੀ ਅਟਾਰੀ ਹੋਈ
ਕਿਸੇ ਉਮਰ ਮਾਣੀ ਸੌ ਪਚਾਸ ਨੂੰ ਸਾਂ ਕੋਈ ਰਾਤ ਆਇਆ ਦਿਨੇ ਤਿਆਰੀ ਹੋਈ
ਨਜ਼ਰ ਹੀਰ ਲੋੜੇ ਦੀਦ ਰਾਂਝਣੇ ਦੀ ਦੁਨੀਆਂ ਹਿਰਸ ਹਵਾਸ ਵਿਸਾਰੀ ਹੋਈ
ਲਾਹੌਰੀ ਅਸਾਂ ਰੰਝੇਟੇ ਦੇ ਪਾਸ ਜਾਣਾ ਹਿਰਦੇ ਹੀਰ ਏਹ ਬਾਤ ਸੀ ਧਾਰੀ ਹੋਈ

## ਹੀਰ ਨੇ ਰੱਬ ਅਗੇ ਬੇਨਤੀ ਕਰਣੀ

ਹੀਰ ਪੜ੍ਹੀ ਨਿਮਾਜ਼ ਦੁਆ ਮੰਗੀ ਮੇਰੇ ਦਿਲ ਦੀ ਦਈਂ ਮੁਰਾਦ ਰੱਬਾ
ਤੇਂ ਬਿਨ ਕੌਣ ਨਿਮਾਣੀ ਦੀ ਲਾਜ ਰੱਖੇ ਅਗੇ ਤੁੱਧ ਦੇ ਹੈ ਫਰਿਯਾਦ ਰੱਬਾ
ਸੈਦੇ ਪਲੰਘ ਵਿਛਾਇਆ ਪਾਸ ਮੇਰੇ ਅੱਜ ਸੁੱਝਦਾ ਹੋਗ ਫਸਾਦ ਰੱਬਾ
ਸੱਚੀ ਹੀਰ ਜਾਗੀਰ ਹੈ ਰਾਂਝਣੇ ਦੀ ਲੁਟੀ ਜਾਏ ਨ ਹੋਵੇ ਬਰਬਾਦ ਰੱਬਾ
ਵੱਸੀ ਨਹੀਂ ਮੈਂ ਉੱਜੜੀ ਖੇੜਿਆਂ ਦੇ ਮੇਲੀਂ ਰਾਂਝਣਾ ਕਰੀਂ ਅਬਾਦ ਰੱਬਾ
ਲਾਹੌਰੀ ਮੌਜ ਮਾਣਾਂ ਵੱਸਾਂ ਨਾਲ ਮਾਹੀ ਦੱਮ ਦੱਮ ਹੈ ਜਿਸ ਦੀ ਯਾਦ ਰੱਬਾ

## ਰੱਬ ਦੀ ਦਰਗਾਹ ਵਿੱਚ ਹੀਰ ਦੀ ਬੇਨਤੀ ਮਨਜ਼ੂਰ ਹੋਣੀ

ਨੇੜੇ ਰੱਬ ਜਾਣੋ ਸਿਦਕਾਂ ਵਾਲਿਆਂ ਨੂੰ ਦਿੱਸੇ ਗਾਫ਼ਲਾਂ ਨੂੰ ਰਬ ਦੂਰ ਹੈ ਜੀ
ਸੁਨੀ ਹੀਰ ਦੀ ਕੂਕ ਫ਼ਰਯਾਦ ਸਾਈਂ ਕਰ ਲਈ ਦੁਆ ਮਨਜ਼ੂਰ ਹੈ ਜੀ
ਕੰਮ ਆਜਜ਼ੀ ਵਾਲਿਆਂ ਰਾਸ ਹੋਵਣ ਵਿਗੜ ਜਾਣ ਜੋ ਕਰਣ ਗ਼ਰੂਰ ਹੈ ਜੀ
ਸੈਦਾ ਸ਼ੌਲ ਬੀਆਬਾਨੀ ਜਾਪਦਾ ਏ ਸ਼ਕਲ ਹੀਰ ਗੋਰੀ ਚਿੱਟੀ ਹੂਰ ਹੈ ਜੀ

ਸੈਦੇ ਹੀਰਦੀ ਸੇਜ ਤੇ ਛਾਲ ਮਾਰੀ ਟਪੱਣ ਗਿਆ ਪਹਾੜ ਨੂੰ ਗੁਰਹੇਜੀ
ਕੁਦਰਤਨਾਲ ਲੜਿਆਸੈਦੇ ਨਾਗ ਜ਼ੈਹਰੀਪਯਾਨ ਫ਼ਰਜੀਵੇਂ ਰੰਗ ਸੰਧੂਰਹੇਜੀ
ਸੈਦੇ ਚੀਕਮਾਰੀ ਲੋਕੀਆਏਵੇਖਣਨਜ਼ਰੋਂ ਗੁੰਮਹੋਗਿਆ ਸੰਗਚੂਰਹੇ ਜੀ
ਉਸ ਰੱਬਦੇ ਰਾਜ਼ਨੂੰ ਫ਼ਰਕ ਸਮਝਣ ਲੋਕਾਂ ਗਾਫਲਾਂ ਕੀ ਸ਼ਊਰਹੇ ਜੀ
ਰੱਬਹੀਰ ਨਿਮਾਣੀਦੀ ਲਾਜ ਰੱਖੀ ਸੀਨਾਂ ਸਾਫ਼ਵਰ ਵੇਖਿਆ ਨੂਰਹੈਜੀ
ਲਾਹੌਰੀ ਉਸਦੀ ਹੋਣ ਵਿਗਾੜ ਸੱਕੇ ਮਦਦ ਜਿਸਦੀ ਰੱਬ ਗ਼ਫ਼ੂਰ ਹੈ ਜੀ

ਸੈਦੇ ਨੂੰ ਦਾਰੂਦ ਦਾ ਦੁਖ ਉਠਣਾ

ਰੱਬ ਰਾਂਝੇਦੀ ਹੀਰ ਅਮਾਨ ਰੱਖੀ ਉਠੀ ਸੈਦੇੜੇ ਦੇ ਪੇਟ ਪੀੜ ਹੈ ਜੀ
ਸੈਦੇ ਖੇੜਿਆਂ ਵੈਦ ਹਕੀਮ ਕਈ ਦਿੱਤੇ ਲੈਣ ਜਵੈਣ ਹਰੀੜ ਹੈ ਜੀ
ਜੇਹੀਨਾਲ ਤਕਦੀਰ ਦੇ ਦਰਦ ਹੋਈ ਖਾਧਾ ਰੋਗ ਡਿੱਗਾ ਭੱਜਾ ਚੀੜਹੈਜੀ
ਸਾਰੀ ਉਮਰ ਨ ਜਾਏਗਾ ਹੀਰ ਨੇੜੇ ਲਾਹੌਰੀ ਰਬ ਕੱਟੀਮੁਸ਼ਕਲ ਭੀੜ ਹੈ ਜੀ

ਹੀਰ ਨੇ ਰੱਬ ਦਾ ਸ਼ੁਕਰ ਕਰਨਾ

ਸ਼ੁਕਰ ਮੈਂ ਨਿਮਾਣੀ ਦੀ ਲਾਜ ਰੱਖੀ ਕੀਤਾ ਮੁੱਖ ਤੇ ਫ਼ਜ਼ਲ ਕਮਾਲ ਰੱਬਾ
ਭਲਾ ਹੋਇਆ ਜੋ ਸੈਦੇਨੂੰ ਅਪਣੀ ਪਈ ਲਾਹਿਆ ਹੀਰ ਦੇ ਗਲੋਂ ਜੰਜਾਲ ਰੱਬਾ
ਵੈਰੀ ਆਸ਼ਕਾਂਦਾ ਸੁਖ ਸਵੇਂ ਨਾਹੀਂ ਮੰਜੀਰ ਹੇ ਡਿੱਗਾ ਐਸੇ ਹਾਲ ਰੱਬਾ
ਲੱਗੇ ਕੋਈ ਦਵਾ ਨ ਹੋਵੇ ਅੱਛਾ ਭਾਵੇਂ ਵੈਦ ਲਯਾਵਨ ਭਾਲ ਕੇ ਰੱਬਾ
ਸਿਯਾਹੀ ਖ਼ੂਬ ਵਰਤੀ ਮੱਥੇ ਵੈਰੀਆਂ ਦੇ ਹੋਸੀ ਸੱਜਣਾਂ ਦਾ ਰੰਗ ਲਾਲ ਰੱਬਾ
ਲਾਹੌਰੀ ਮੇਹਰ ਦੀ ਕਰੇਂ ਨਿਗ੍ਹਾ ਜਿਸਤੇ ਤਾਰੇਂ ਪਲਕ ਵਿੱਚ ਕਰੇਂ ਨਿਹਾਲ ਰੱਬਾ

ਰਾਂਝੇ ਦਾ ਖੇੜਿਆਂ ਥੀਂ ਮੁੜਕੇ ਸਿਆਲੀਂ ਆਉਣਾ

ਰਾਂਝਾ ਸਬਰ ਕਰ ਹੀਰ ਥੀਂ ਹੋਇਆ ਵਿਦਯਾ ਪਰਤ ਫੇਰ ਸਿਆਲੀਂ ਮੁੜ ਆਇਆ ਏ
ਮੱਥੇ ਲੱਗਾ ਨ ਜਾਕੇ ਚੂਚਕੇ ਦੇ ਡੇਰਾ ਵਿੱਚ ਮਸੀਤ ਜਾ ਲਾਇਆ ਏ
ਲੋਕਾਂ ਆਖਿਆ ਰਾਂਝਿਆਂ ਬੁਰੀ ਹੋਈ ਲਿਖਿਆ ਲੇਖ ਤਕਦੀਰ ਜੋ ਪਾਇਆ ਏ
ਮਲਕੀ ਵੇਖਿਆ ਤੇ ਮੱਥੇ ਵਟ ਪਾਇਆ ਚੂਚਕ ਜਾਨ ਮੂਲ ਦੂ ਲਾਇਆ ਏ
ਸ਼ੁਕਰ ਰੱਬਦਾ ਮਹੁਰੇ ਗਈ ਨੱਢੀ ਗਲੋਂ ਚਾਕ ਨੂੰ ਰੱਬ ਨੇ ਲਾਹਿਆ ਏ

ਲਾਹੌਰੀ ਬਣੀ ਸਿਰ ਤੇ ਜੇਹੜੀ ਰੱਟ ਲੀਤੀ ਕੀਤਾ ਅੰਬਰ ਤੇ ਵੱਟਲ ਘਾਇਆ ਏ

## ਰਾਂਝੇ ਨੂੰ ਭਾਈਆਂ ਦਾ ਖ਼ਤ ਆਉਨਾ

ਗੱਲ ਹੀਰ ਦੇ ਵਯਾਹ ਦੀ ਖਿੰਡੀ ਦੇਸੀਂ ਭਾਈ ਭਾਬੀਆਂ ਨੇ ਪਤਾ ਪਾਇਆ ਏ
ਕਿਹਾ ਭਾਬੀਆਂ ਭਾਈ ਨੂੰ ਖ਼ਤ ਲਿਖੋ ਦੇਵਰ ਅਸਾਂਦੀ ਸੱਸ ਦਾ ਜਾਇਆ ਏ
ਭਾਈਆਂ ਲਿਖਿਆ ਰਾਂਝਿਆ ਝਬ ਆ ਜਾ ਹਸਾਨੂੰ ਮੇਹਣਾ ਤੁਧ ਦਾ ਆਇਆ ਏ
ਫਿਰੇਂ ਹੀਰ ਦੇ ਮਗਰ ਖ਼ੁਵਾਰ ਹੁੰਦਾ ਕਾਹਨੂੰ ਇਤਨਾਂ ਦੁੱਖ ਉਠਾਇਆ ਏ
ਪਾਇਆ ਖ਼ਤ ਪਹੁੰਚਾੜਾ ਕੇ ਡਾਕ ਨਾਮਾ ਕਾਸਦ ਝੰਗ ਸਿਆਲ ਦਾ ਧਾਇਆ ਏ
ਲਾਹੌਰੀ ਭਾਲ ਕੇ ਲਭਿਆ ਰਾਂਝਣੇ ਨੂੰ ਕਾਸਦ ਹੱਸ ਕੇ ਖ਼ਤ ਫੜਾਇਆ ਏ

## ਰਾਂਝੇ ਨੇ ਖ਼ਤ ਨੂੰ ਪੜ੍ਹਵਾਨਾ

ਖ਼ਤ ਵਾਚਿਆ ਲਿਖਿਆ ਭਾਬੀਆਂ ਦਾ ਮਾਲਕ ਆਨ ਬਣ ਅਪਣੀ ਥਾਂ ਦਾ ਵੇ
ਤੇਰੇ ਬਿਨਾਂ ਹੈ ਪਿਆ ਅੰਧੇਰ ਅੱਖੀਂ ਮੰਨੀਂ ਆਖਿਆ ਪਯਾਰੜੀ ਮਾਂ ਦਾ ਵੇ
ਖ਼ਤ ਪੜ੍ਹਦਿਆਂ ਸਾਰ ਰਵਾਂ ਹੋਵੀਂ ਲੰਘ ਆ ਜਾ ਪੱਤਨ ਝਨਾਂ ਦਾ ਵੇ
ਗਲੀ ਤਖ਼ਤ ਹਜ਼ਾਰੇ ਦੀ ਪਾ ਫੇਰਾ ਕੱਢੇ ਵੰਝਲੀ ਬੀਨ ਵਜਾਂਦਾ ਵੇ
ਕੰਨੀਂ ਬੁੰਦਿਆਂ ਵਾਲਿਆ ਦੇ ਦਰਸ਼ਨ ਘਰ ਆ ਜਾ ਬਾਂਹ ਲਟਕਾਂਵਦਾ ਵੇ
ਦਗ਼ਾ ਹੀਰ ਦੇ ਗਈ ਅੰਤ ਖੇੜਿਆਂ ਦੇ ਜਿਦੀਆਂ ਮੱਝੀਆਂ ਰਿਹੋਂ ਚਰਾਂਵਦਾ ਵੇ
ਤੇਰੇ ਨਾਲ ਅਨੋਖੀ ਨਹੀਂ ਇਸ਼ਕ ਕੀਤੀ ਭਲੇ ਭਲਿਆਂ ਨੂੰ ਇਸ਼ਕ ਸਤਾਂਦਾ ਵੇ
ਲੈਲਾਂ ਵਾਸਤੇ ਮਜਨੂੰ ਕਿਸ ਹਾਲ ਹੋਇਆ ਰਿਹਾ ਰੱਤ ਸਰੀਰ ਸੁਕਾਂਵਦਾ ਵੇ
ਸੁਨ ਲੈ ਸੋਹਣੀ ਤੇ ਮਹੀਂਵਾਲ ਤਾਈਂ ਇਸ਼ਕ ਵਿੱਚ ਝਨਾਂ ਡੁਬਾਂਦਾ ਵੇ
ਓੜਕ ਥਲਾਂ ਦੇ ਵਿੱਚ ਜਾ ਜਾਨ ਦਿੱਤੀ ਸੱਸੀ ਪੁੰਨੂੰ ਨੂੰ ਗੋਰ ਸਮਾਂਦਾ ਵੇ
ਰੋੜਾ ਵੱਡ ਜਲਾਲੀ ਦੇ ਭਾਈਆਂ ਨੇ ਇਸ਼ਕ ਵਿੱਚ ਦਰਯਾ ਰੁੜ੍ਹਾਂਦਾ ਵੇ
ਸ਼ੀਰੀਂ ਮੋਈ ਫ਼ਰਹਾਦ ਦੀ ਜਾਨ ਦਿੱਤੀ ਖ਼ਾਤਰ ਯਾਰ ਪਹਾੜ ਉਡਾਂਦਾ ਵੇ
ਸੂਲੀ ਚਾਹੜਦਾ ਤੇ ਸੀਸ ਕੱਟਦਾ ਏ ਖੱਲਾਂ ਪੁੱਠੀਆਂ ਇਸ਼ਕ ਲਹਾਂਦਾ ਵੇ
ਨੱਚੇ ਆਸ਼ਕਾਂ ਯਾਰ ਦੀਦਾਰ ਕਾਰਣ ਇਸ਼ਕ ਪਾ ਪਸ਼ਵਾਜ਼ ਨਚਾਂਦਾ ਵੇ
ਘਰੋਂ ਜਾਵਣੇ ਦਾ ਮਜ਼ਾ ਚੱਖ ਓਵੀ ਇਸ਼ਕ ਪਯਾ ਪਰਦੇਸ ਰੁਲਾਂਦਾ ਵੇ

ਤੇਰੇ ਨਾਲ ਕੀ ਇਸ਼ਕ ਨੇ ਅਜੇ ਕੀਤੀ ਇਸ਼ਕ ਗਲੀਆਂ ਦੇ ਕੱਖ ਚੁਗਾਂਦਾ ਵੇ
ਦੁਖ ਦੇਖਿਆ ਨਹੀਂ ਅਜੇ ਇਸ਼ਕ ਦਾ ਤੂੰ ਵਾਕਫ਼ ਹੋਇਓ ਤੂੰ ਇਸ਼ਕ ਦੇ ਨਾਂ ਦਾ ਵੇ
ਤੇਰੇ ਨਾਲ ਹੈ ਅਸਾਂਦਾ ਸਾਕ ਵੱਡਾ ਕੌਣ ਕਿਸੇ ਨੂੰ ਪਿਆ ਬੁਲਾਂਦਾ ਵੇ
ਛੱਡ ਖਿਆਲ ਤੇ ਘਰਾਂ ਨੂੰ ਆ ਬੀਬਾ ਸਾਡੇ ਜਿਓ ਏਹੋ ਕੰਮ ਭਾਂਦਾ ਵੇ
ਮੁਖ ਵੇਖ ਤੂੰ ਆਣਕੇ ਅੰਮੜੀ ਦਾ ਪੁੱਛੀਂ ਹਾਲ ਤੂੰ ਆਣ ਭਰਾਂਦਾ ਵੇ
ਛੱਡ ਨਗਰ ਸਿਆਲ ਦੀ ਹੀਰ ਝੂਠੀ ਨ ਕਸ਼ਾ ਦੇਖਨ ਭੁਲ ਸਰਾਂਦਾ ਵੇ
ਲਾਹੌਰੀ ਲਿਖੀ ਤਾਕੀਦ ਘਰ ਝੱਬ ਆ ਜਾ ਫਿਰੇਂ ਕਾਸ ਨੂੰ ਉਮਰ ਗਵਾਂਦਾ ਵੇ

### ਰਾਂਝੇ ਨੇ ਖਤ ਦਾ ਜਵਾਬ ਲਿਖਣਾ

ਪਹੁੰਚਾ ਖ਼ਤ ਤੁਸਾਡੜਾ ਖ਼ੁਸ਼ੀ ਹੋਈ ਲਿਖੀ ਦੁਆ ਸਲਾਮ ਅਰਦਾਸ ਭਾਬੀ
ਕਾਹਦੀ ਥਾਂ ਹੈ ਅਸਾਂ ਮੁਸਾਫਰਾਂ ਦੀ ਰੱਖੇ ਮਾਲਕੀ ਆਪਣੇ ਪਾਸ ਭਾਬੀ
ਜਿਸਦਾ ਮੇਹਣਾ ਮਰਾਂਗਾ ਦੇਸ ਉਸਦੇ ਮੇਰੇ ਆਵਣ ਦੀ ਕਰੋ ਨ ਆਸ ਭਾਬੀ
ਕਦੋਂ ਸੁਣਨ ਅਵਾਜ਼ ਓਹ ਚੱਕੀਆਂ ਦੇ ਜੋਏ ਜਿਨ੍ਹਾਂ ਨੇ ਇਸ਼ਕ ਖ਼ਰਾਸ ਭਾਬੀ
ਸਾਰੇ ਸੁੱਖ ਸਮੇਟ ਕੇ ਹੀਰ ਲੈ ਗਈ ਹੋਇਆ ਵਿੱਚ ਦੁੱਖਾਂ ਮੇਰਾ ਵਾਸ ਭਾਬੀ
ਤਲਖ਼ੀ ਬੁਰੀ ਜੁਦਾਈ ਦੀ ਇਸ਼ਕ ਅੰਦਰ ਬਿਨਾਂ ਵਸਲ ਦੇ ਲਹੇ ਨ ਪਿਆਸ ਭਾਬੀ
ਮੇਰੇ ਹਾਲ ਨੂੰ ਵੇਖ ਹੈਰਾਨ ਲੋਕੀਂ ਤੋਬਾ ਕਰਨ ਤਰਾਸ ਤਰਾਸ ਭਾਬੀ
ਕਦੋ ਭਠਿੱਆਂ ਦੇ ਉਤੇ ਆਂਵਦੇ ਨੇਂ ਆਸ਼ਕ ਬਾਜ਼ ਜਿਨ੍ਹਾਂ ਖਾਧੇ ਮਾਸ ਭਾਬੀ
ਕਰਣ ਇਸ਼ਕ ਜੋ ਰਹਣ ਨ ਘਰਾਂ ਜੋਗੇ ਫਿਰਦੇ ਜੰਗਲੀਂ ਰਹਣ ਉਦਾਸ ਭਾਬੀ
ਦੁਨੀਆਂ ਕੂੜ ਖ਼ਿਆਲ ਵਿਸਾਰ ਲਾਹੌਰੀ ਨਾਮ ਜਾਰ ਜਪਦੇ ਹਰ ਸਾਸ ਭਾਬੀ

### ਰਾਂਝੇ ਦੇ ਭਾਈਆਂ ਨੇ ਖ਼ਤ ਦਾ ਪੜ੍ਹਨਾ

ਮਿਲੀ ਹੀਰ ਬਗ਼ੈਰ ਨਹੀ ਆਂਵਣਾ ਮੈਂ ਭੇਜੋ ਖ਼ਤ ਨ ਰੰਗ ਬਰੰਗ ਭਾਬੀ
ਪਾਇਆ ਖ਼ਤ ਭਰਿਆ ਨਾਲ ਮੇਹਣਿਆਂ ਦੇ ਮੇਰੇ ਕਾਲਜੇ ਨੂੰ ਵੱਜੇ ਡੰਗ ਭਾਬੀ
ਮੇਹਣਾ ਜਿਸਦਾ ਲਿੱਖਕੇ ਘਲਿੱਆ ਜੇ ਮੇਰਾ ਸਾਥ ਹੈ ਉਸਦੇ ਸੰਗ ਭਾਬੀ
ਦੁਨੀਆਂ ਓਨ੍ਹਾਂ ਨੂੰ ਨਾ ਪੇਹਿਚਾਨ ਸੱਕੇ ਕੀਤਾ ਜਿਨ੍ਹਾਂ ਨੂੰ ਇਸ਼ਕ ਬਦਰੰਗ ਭਾਬੀ
ਮਾਰੇ ਬੋਲੀਆਂ ਘਰੀਂ ਨ ਆਵਣ ਆਸ਼ਕ ਹੋ ਜਾਣ ਨਿਹੰਗ ਮਲੰਗ ਭਾਬੀ

ਲਾਹੌਰੀ ਪਿਯਾਫੜ ਮੀ ਕਿਵੇਂ ਆਸ਼ੱਕੇ ਨੇ ਣਾਂ ਨਾਲ ਹੋਇਆ ਜਿਸਦਾ ਜ਼ੋਰ ਭਾਰੀ

ਸਹਿਤੀ ਨੇ ਹੀਰ ਦੀ ਹੈਰਾਨੀ ਦਾ ਕਾਰਣ ਪੁਛਣਾ

ਭਾਬੀ ਦੱਸ ਤੂੰ ਰਾਤ ਦੀ ਗੱਲ ਅੜੀਏ ਮੈਨੂੰ ਜਾਪਦੀ ਬਹੁਤ ਹੈਰਾਨ ਹੋਈ
ਖਾਵੇਂ ਰੱਜ ਕੇ ਤੂੰ ਆਮ ਨ ਪੀਏਂ ਪਾਣੀ ਕੇਹੜੇ ਖ਼ਿਆਲ ਅੰਦਰ ਪਰੇਸ਼ਾਨ ਹੋਈ
ਦਿੱਤਾ ਹੀਰ ਜਵਾਬ ਨ ਮੂਲ ਕੋਈ ਊਂਘ ਘੱਤ ਬੈਠੀ ਨੀਵੇਂ ਧਿਆਨ ਹੋਈ
ਲਾਹੌਰੀ ਹੀਰ ਨੂੰ ਉਤਾਂਹ ਸੀਸ ਚੁੱਕੇ ਐਸੀ ਫ਼ਿਕਰ ਦੇ ਵਿੱਚ ਗ਼ਲਤਾਨ ਹੋਈ

ਸਹਿਤੀ ਨੇ ਚੁਪ ਕਰਣ ਦਾ ਕਾਰਣ ਪੁੱਛਣਾ

ਕੇਹੜੀ ਤਰਫ਼ ਖਿਆਲ ਹੈ ਖੋਲਦੀ ਨਹੀਂ ਹੋਈ ਵਾਂਗ ਦੀ ਵਾਰਤ ਸਹੀਰ ਭਾਬੀ
ਕਿਸ ਚੀਜ਼ ਦੀ ਲੋੜ ਹੈ ਦੱਸ ਮੈਨੂੰ ਮੂੰਹੋਂ ਆਖ ਲਯਾਵੇ ਮੇਰਾ ਵੀਰ ਭਾਬੀ
ਜਾਪੇ ਕਿਸਦੇ ਇਸ਼ਕ ਨੇ ਘੇਰੀਓਂ ਤੂੰ ਬੈਠੀ ਸੋਚਦੀ ਕੋਈ ਤਦਬੀਰ ਭਾਬੀ
ਖ਼ੂਹਾ ਗੇੜਿਆ ਕਿੱਦੇ ਫ਼ਿਰਾਕ ਅੰਦਰ ਛਮਾ ਛਮ ਵੱਗੇ ਨੈਣੀਂ ਨੀਰ ਭਾਬੀ
ਸੈਆਂ ਕੋਹਾਂ ਤੇ ਹੋਵੀਏ ਕਸ਼ਸ਼ ਕਰਦੇ ਭਾਵੇਂ ਪਸਾਰਦੇ ਹੈਨ ਜ਼ੰਜੀਰ ਭਾਬੀ
ਐਖੇ ਇਸ਼ਕ ਦੇ ਮੁਆਮਲੇ ਪੁੱਛ ਮੈਥੋਂ ਹਾਲ ਖੋਲ ਦਸਿਆ ਸੀਨਾ ਚੀਰ ਭਾਬੀ
ਜਿਸਦੇ ਨਾਲ ਪਯਾਰ ਹੈ ਆਨ ਮਿਲਸੀ ਚਿੱਠੀ ਓਸ ਜੇ ਕਰੇ ਤਹਰੀਰ ਭਾਬੀ
ਲਾਹੌਰੀ ਬੈਠ ਨ ਜੇਹੀ ਦਲਗੀਰ ਹੋਕੇ ਹੋਗ ਸੋਈ ਜੋ ਲਿਖੀ ਤਕਦੀਰ ਭਾਬੀ

ਹੀਰ ਅਤੇ ਸਹਿਤੀ ਦੇ ਭੇਦ ਦੀ ਗੱਲ ਦਾ ਖੁਲਣਾ

ਹੀਰ ਹੱਸਕੇ ਆਖਿਆ ਬਹੁ ਬੀਬੀ ਮੇਰੀ ਜੀਓ ਦੀ ਗਲ ਤੋਂ ਜਾਣੀਏ ਨੀ
ਦੱਸ ਅਪਨਾ ਹਾਲ ਤੇ ਸੁਣੀ ਮੇਰਾ ਮੇਰੇ ਦੁੱਖ ਦੀ ਦਰਦ ਰੰਜਾਣੀਏ ਨੀ
ਸੁਣਲੇ ਨਾਲ ਬਲੋਚ ਮੁਰਾਦ ਭਾਬੀ ਮੇਰੀ ਲਗੜੀ ਪਰੀਤ ਪੁਰਾਣੀਏ ਨੀ
ਬੋਲੀ ਹੀਰ ਮੇਰਾ ਪਯਾਰ ਨਾਲ ਰਾਂਝੇ ਓਹਦੀ ਸ਼ਕਲ ਮੇਰੇ ਮਨ ਭਾਣੀਏ ਨੀ
ਮੇਰੇ ਵਾਸਤੇ ਓਸ ਨੇ ਬਰਸ ਬਾਰਾਂ ਚਾਈਆਂ ਮੇਹਨਤਾਂ ਤੇ ਖ਼ਾਕ ਛਾਣੀਏ ਨੀ
ਮੇਰੇ ਵਾਂਗ ਹੀਰੇ ਸੱਭੇ ਹਾਲ ਤੇਰਾ ਗੱਲ ਜੀਓ ਦੇ ਵਿੱਚ ਛੁਪਾਣੀਏ ਨੀ
ਮੇਰੀ ਤੁੱਧ ਦੀ ਗੱਲ ਹੈ ਇਕ ਹੀਰੇ ਅਸਾਂ ਕਿਓਂ ਕਿਸੇ ਨੂੰ ਸੁਣਾਣੀਏ ਨੀ
ਖੜ ਯਾਰ ਨੂੰ ਲਿਖ ਸ਼ਤਾਬ ਆਵੇ ਦਸਾਂ ਤੁਧ ਨੂੰ ਰਾਹ ਅਜਾਣੀਏ ਨੀ

ਲਾਈਏ ਦੋਸਤੀ ਕਿਸੇਦੇ ਨਾਲ ਨਾਹੀਂ ਹੋਵੇ ਜੇ ਨ ਤੋੜ ਨਭਾਣੀਏ ਨੀ
ਰਾਂਝਾ ਤੁਧ ਨੂੰ ਮਿਲੇ ਮੁਰਾਦ ਮੇਨੂੰ ਇਕੋ ਹਾਣ ਦੋਵੇਂ ਮੌਜਾਂ ਮਾਣੀਏ ਨੀ
ਸੌਖਾ ਜਾਪਦਾ ਇਸ਼ਕ ਕਮੌਣ ਔਖਾ ਗੱਲ ਸਮਝ ਲੈ ਹੀਰ ਸਿਆਣੀਏ ਨੀ
ਹੋਵੇ ਦੁਧ ਦਾ ਦਹੀ ਨ ਜਾਗ ਬਾਝੋਂ ਲੱਗੇ ਜਾਗ ਅੱਛੇ ਕਰਮ ਜਾਣੀਏ ਨੀ
ਚਾਟੀ ਪ੍ਰੀਤ ਤੇ ਵਹਦਤ ਦੀ ਘੱਤ ਡੋਰੀ ਰਾਂਝੇ ਨਾਮ ਦੀ ਪਾ ਮਧਾਣੀਏ ਨੀ
ਮੱਖਨ ਯਾਰ ਦਾ ਨਾਮ ਹਥ ਮਾਰ ਹੀਰੇ ਹੋਵਣ ਭਾਗ ਤੇ ਮਿਲੇ ਸਵਾਣੀਏ ਨੀ
ਆਣ ਮਿਲੇਗਾ ਰੱਖ ਉਮੇਦ ਹੀਰੇ ਕਾਹਨੂੰ ਹਿਜਰ ਵਿੱਚ ਜਾਨ ਮੁਕਾਣੀਏ ਨੀ
ਲਾਹੌਰੀ ਕਿਸੇ ਨਾ ਮੂਲ ਮਿਟਾਵਨੀ ਏ ਚੱਲੀ ਹੋਈ ਜੋ ਕਲਮ ਰਬਾਣੀਏ ਨੀ

### ਹੀਰ ਨੇ ਰਾਂਝੇ ਨੂੰ ਖ਼ਤ ਲਿਖਣਾ

ਚਿੱਠੀ ਰਾਂਝੇ ਦੀ ਤਰਫ਼ ਰਵਾਨ ਕੀਤੀ ਲਿੱਖੀ ਹੀਰ ਸਲਾਮ ਦੁਆ ਆਵੀਂ
ਮੇਰੇ ਹਾਲ ਉਤੇ ਕਰੀਂ ਮੇਹਰਬਾਨੀ ਖ਼ਤ ਪੜਦਿਆਂ ਸਾਰ ਸਿਧਾ ਆਵੀਂ
ਤੈਨੂੰ ਕੋਈ ਨ ਜਾਂਣ ਪਛਾਣ ਸੱਕੇ ਜੇਹਾ ਸੱਜਣਾ ਭੇਸ ਵਟਾ ਆਵੀਂ
ਕਿਸੇ ਗੁਰੂ ਥੀਂ ਜੋਗ ਦਾ ਪਹਿਨ ਚੋਲਾ ਕੰਨ ਪਾੜਕੇ ਮੁੰਦਰਾਂ ਪਾ ਆਵੀਂ
ਮੱਥੇ ਤਿਲਕ ਸੰਧੂਰ ਗਲ ਨਾਦ ਸੇਲੀ ਅੰਗ ਨਾਲ ਭਭੂਤ ਰੁਮਾ ਆਵੀਂ
ਹੀਰ ਖ਼ੈਰ ਤੇਰੀ ਖ਼ੈਰ ਖ਼ੈਰ ਮਲਸੀ ਝੋਲੀ ਹੱਥ ਲੈ ਆਲਖ ਜਗਾ ਆਵੀਂ
ਕਿਸੇ ਪਾਸ ਏਹ ਭੇਤ ਨਾ ਮੂਲ ਖੋਲੀਂ ਜਿਗਰ ਜੀਭ ਨੂੰ ਜੰਦਰਾ ਲਾ ਆਵੀਂ
ਫ਼ਕਰ ਹੋਕੇ ਸਰਬ ਨੂੰ ਸਮਝ ਇਕੋ ਦਿਲੋਂ ਦੂਈ ਦਾ ਹਰਫ਼ ਮਿਟਾ ਆਵੀਂ
ਦੁੱਖ ਦਰਦ ਮੁਸੀਬਤਾਂ ਝਲਕੇ ਤੇ ਮੇਰੇ ਸਿਰ ਹਿਸਾਨ ਚੜ੍ਹਾ ਆਵੀਂ
ਫੇਰਾ ਪਾ ਪਿਆਰਿਆ ਗਲੀ ਮੇਰੀ ਲਾਹੌਰੀ ਤਲੀ ਤੇ ਜਾਨ ਟਿਕਾ ਆਵੀਂ

### ਕਾਸਦ ਨੇ ਰਾਂਝੇ ਨੂੰ ਖ਼ਤ ਦੇਣਾ

ਕਾਸਦ ਜਾਕੇ ਹੀਰ ਦਾ ਖ਼ਤ ਦਿੱਤਾ ਰਾਂਝਾ ਚੁੰਮ ਅਖੀ ਨਾਲ ਲਾਉਂਣ ਲੱਗਾ
ਖ਼ਤ ਖੋਲ ਪੜ੍ਹਿਆ ਜੇਸੀ ਹੀਰ ਲਿਖਿਆ ਰਾਂਝਾ ਹੱਸ ਮੱਥੇ ਹਥ ਲਾਉਂਣ ਲੱਗਾ
ਚੜ੍ਹ ਹਿਆ ਦਿਲ ਦਰਯਾਉ ਛਾਲ ਹੋਇਆ ਰੋ ਰੋ ਨੈਣਾਂ ਥੀਂ ਨੀਰ ਵਹਾਨ ਲੱਗਾ
ਲਾਲ ਦੇ ਤਸਲੀਆਂ ਜੀਉ ਨੂੰ ਜਾਈ ਕੀਤੋ ਸੋਚ ਤੇ ਅਕਲ ਦੁੜਾਉਂਣ ਲੱਗਾ

ਅੱਗੇਚਾਕਹੋਇਆਹੁਣਖਾਕ ਹੋਈਏਰਾਂਝਾ ਚਿੱਤਨੂੰ ਏਹਸਮਝਾਉਂਣਲੱਗਾ
ਵਾਹ ਵਾਹ ਸੱਜਣਾਲਿਖਿਆ ਭਾ ਮੇਰੇ ਪੜ੍ਹ ਖ਼ਤਨੂੰਸੀਸ ਨਿਵਾਉਂਣਲੱਗਾ
ਲਾਇਆਖ਼ਤਮਹਬੂਬਦਾਨਾਲਸੀਨੇਦੁਨੀਆਹਿਰਸਨੂੰਮਨੋ ਹਟਾਉਂਣਲੱਗਾ
ਲਾਹੌਰੀ ਉਠੱਕੇਹੋਣਫ਼ਕੀਰਟੁਰਿਆਰਾਂਝਾਹੀਰਦਾਹੁਕਮ ਬਜਾਉਂਣਲੱਗਾ

## ਰਾਂਝੇਨੇ ਆਪਣੇ ਦਿਲ ਨੂੰ ਤਸੱਲੀ ਦੇਣਾ

ਭਾਲ ਜਾ ਕੋਈ ਗੁਰੂ ਪੂਰਾ ਕਾਮਲ ਮੰਨ ਲਿਖਿਆ ਭੇਜਿਆਹੀਰਦਾ ਓਏ
ਸੀਨਾ ਢਾਲ ਬਣਾਕੇ ਰੋਕ ਮੀਆਂ ਵਾਰ ਝੱਲ ਪਰੀਤ ਸ਼ਮਸ਼ੀਰਦਾ ਓਏ
ਫ਼ਕਰ ਚਾਹਨ ਜੋ ਕਰੇਗਾ ਰੱਬ ਸੱਚਾ ਚੇਲਾ ਜਾ ਹੋ ਕਿਸੇਫ਼ਕੀਰਦਾ ਓਏ
ਜੋਗੀ ਹੋ ਆਲੱਖ ਜਗਾ ਖੇੜੀਂ ਏਹਵੀ ਦੇਖਲੈ ਕੰਮ ਤਕਦੀਰਦਾ ਓਏ
ਕਿਧਰੇ ਜਾਵਣੇਦੀ ਹੋਰ ਥਾਂ ਨਾਹੀਂ ਕੈਦੀ ਹੈਂ ਤੂੰ ਜ਼ੁਲਫ ਜ਼ੰਜੀਰਦਾਓਏ
ਟਿੱਲੇ ਜਾਕੇ ਜੋਗਦਾ ਪਾ ਬਖ਼ਰਾ ਪਾਪ ਕਟਿੱਆਜਾਏ ਸਰੀਰਦਾ ਓਏ
ਜਾਗਣਭਾਗਜੇਸੁਣੇਂ ਉਪਦੇਸ਼ਗੁਰਦਾਖਿੜੀਕੌਲਏਹਦਿੱਲ ਦਿਲਗੀਰਦਾਓਏ
ਸੇਵਾ ਕਰਣ ਚੇਲੇ ਓਥੇ ਕਈ ਬੈਠੇ ਬਾਲਾ ਨਾਥ ਗੁਰੂਕੰਨਚੀਰਦਾ ਓਏ
ਥਾਲੀਹੀਰਪਰਸੀਜੇਕਰਮਿਲੇਤੈਨੂੰਧਾਮਾਤੁੱਧਪਾਇਆਜਾਣੀ ਖੀਰਦਾਓਏ
ਲਾਹੌਰੀਮੰਗ ਖ਼ੁਦਾਥੀਂ ਮਿਲੇ ਤੈਂਨੂੰ ਤੇਰਾ ਚਿੱਤਤਾਲਬਨਿੱਤਹੀਰਦਾਓਏ

## ਰਾਂਝੇ ਦਾ ਟਿੱਲੇ ਜਾਣਾ

ਬਾਲੇਨਾਥਵਾਲੇ ਸਿੱਧੇ ਰਾਹ ਟੁਰਿਆ ਛੱਡੇ ਭੋਗਤੇਜੋਗਦਾਧਿਆਨਕੀਤਾ
ਬਿਨਾਂ ਯਾਰ ਸੰਸਾਰ ਵੈਰਾਨ ਜਾਪੇ ਡਾਢਾ ਇਸ਼ਕਨੇਦਿਲੀਤੂਫ਼ਾਨਕੀਤਾ
ਕੀਤੇਸ਼ਾਹਗਦਾਇਸਇਸ਼ਕ ਢਾਲਮਤਾਜਤਖਤ ਤੇ ਬਖ਼ਤ ਵੈਰਾਨਕੀਤਾ
ਜਿਸਦੀਆਸਕਰਕਰਮੱਝੀਂਚਾਰੀਆਂਸੀਰੱਤੀਹੁਸਨ ਨ ਓਸਨੇਦਾਨਕੀਤਾ
ਹੁਣਮਿਲਣਮੁਹਾਲਕਮਾਲਹੋਇਆਢਾਲਮਹਿਜਰਨੇਬਹੁਤਨੁਕਸਾਨਕੀਤਾ
ਆਖ਼ਰਕਾਰ ਫ਼ਕੀਰਹੋਜਾਣਆਸ਼ਕ ਮੀਏਂ ਰਾਂਝਣੇਵੀਏਹੋ ਗਿਆਨਕੀਤਾ
ਆਹੀਂ ਮਾਰਡੋਂਦਾਟਿੱਲੇਜਾਚੜ੍ਹਿਆ ਬਾਲੇਨਾਥਤਾਈਂ ਨਿਗ੍ਹਾਬਾਨ ਕੀਤਾ
ਹੋ ਖ਼ਾਮੋਸ਼ਜਾਕੇਕਦਮਬੋਸ਼ਹੋਇਆ ਸਾਰੇ ਜਗਤਨੂੰ ਸੁਪਨ ਸਮਾਨ ਕੀਤਾ

ਤੁਸੀਂ ਰੂਪ ਖ਼ੁਦਾਇਦਾ ਪੀਰਮੇਰੇ ਮੁਰਸ਼ਦਬਣੋਂ ਮੈਂ ਦਿਲੋਂ ਇਮਾਨਕੀਤਾ
ਸਾਦਕਸਿਦਕਸੇਤੀਜੇਹੜਾ ਪਾਸਆਵੇਰਾਹੀਏਓਸਦਾਗੁਰੂਜੀਮਾਨ ਕੀਤਾ
ਕਾਮਕ੍ਰੋਧਮੋਹ ਲੋਭਹੰਕਾਰ ਜੇਹੜੇਏਨ੍ਹਾਂ ਜਗਤ ਵਿੱਚਬੜਾਘਮਸਾਨ ਕੀਤਾ
ਮੈਂਨੂੰਰੱਖਲਵੋ ਰੱਖਣਹਾਰ ਸੱਚੇ ਸਾਈਆਂ ਚਰਣਾਂ ਦਾ ਆਸਰਾ ਆਨਕੀਤਾ
ਦੱਸੋਗਿਆਨ ਬਿਬੇਕ ਵੈਰਾਗ ਮੈਂਨੂੰ ਚਿੱਤ ਨਫ਼ਸਨੇ ਬਹੁਤ ਹੈਰਾਨ ਕੀਤਾ
ਦੁਨੀਆਂ ਕੂੜ ਕੁਸੰਗਦਾ ਮੀਂਹ ਬਰਸੇ ਤੁਸਾਂ ਜਗਤ ਉਤੇਸਾਏਬਾਨਕੀਤਾ
ਭਾਸੇ ਜੇਉ ਰੱਜੀਦੇ ਵਿੱਚ ਸੱਪ ਮੈਂਨੂੰ ਹੋਵੇ ਗਿਆਨਤੇਜਾਏ ਪਹਿਚਾਨ ਕੀਤਾ
ਲਾਹੌਰੀਭਾਗਹੋਇਆਗੁਰੂਦਾਹੋਇਆ ਦਰਬਨਪਿੱਛੇਮੋਤੀਆਂਦਾਕੋਈਦਾਨਕੀਤਾ

ਗੁਰੂ ਬਾਲਨਾਥ ਦੇ ਚੇਲੇ ਦਾ ਜਵਾਬ ਰਾਂਝੇ ਨੂੰ

ਚੇਲੇ ਆਖਿਆਏ ਜੋ ਅਸੀਂ ਹਿਦੂਤੂੰ ਜਾਪਣਾਏਂ ਮੁਸਲਮਾਨ ਮੀਆਂ
ਤੇਰਾਅਸਾਂਦਾਸੰਗਨਹੀਂਚੰਗਬਣਦਾਪਾਸਬਹਿਣ ਨਾਹੀਂਪੀਂਨਖਾਣਮੀਆਂ
ਤੈਥੋਂ ਗੁਰਾਂ ਦੀ ਸੇਵ ਕਰਾਉਂਣੀਏਂ ਤੱਕੀਆ ਭਾਲਕੋਈਜਾ ਮਸਤਾਂਨ ਮੀਆਂ
ਲਾਹੌਰੀ ਕਿਹਾਚੇਲੇ ਕਿਉਂ ਫ਼ਕੀਰਹੋਵੇਂ ਏਸ ਉਮਰ ਸ਼ੌਕੀਨਜਵਾਂਨਮੀਆਂ

ਜਵਾਬ ਰਾਂਝਾ

ਜੇਹੜੇ ਰੱਬਨੇ ਤੁੱਧਨੂੰ ਸਾਜਿਆਏ ਓਸੇ ਰੱਬ ਨੇ ਮੋਮਨ ਬਣਾਇਆ ਏ
ਮਿੱਟੀ ਇਕ ਥੀਂ ਘੜੇਅਨੇਕ ਪੁਤਲੇ ਇੱਕੋ ਜੇਹਾ ਰੂਹ ਰੱਬਨੇ ਪਾਇਆ ਏ
ਲਹੂਮਾਸ ਤੇ ਹੱਡੀਆਂ ਜਿਸਮਸਾਡਾ ਤੈਂਨੂੰ ਲੋਹਾ ਨ ਰੱਬਨੇ ਲਾਇਆ ਏ
ਹਿੰਦੂ ਅੰਬਰੋਂਆਂਵਦਾ ਵੇਖਿਆਨਹੀਂਬਾਹੋਂਪਕੜਨ ਰੱਬਲਮਕਾਇਆਏ
ਕੀਕੀਕਹਾਂ ਜਹਾਂਨਹੈ ਮਜ਼ਹਬ ਜੋਜੋ ਨਰ ਨਾਰ ਸਬਨਾਰਦਾ ਜਾਇਆਏ
ਜਿਉਂਜਿਉ ਮਹਾਰਾਜਦਾਹੁਕਮਹੋਇਆਤਿਉਂਤਿਉਂ ਧਰਮਤੇਦੀਨਚਲਾਇਆਏ
ਕਿਸੇਧਰੀ ਬੇਦੀਕਿਸੇ ਕਰੀਸੁੰਨੱਤਬਾਨੀਮਜ਼ਹਬਜਿਉਂ ਹੁਕਮਫ਼ੁਰਮਾਇਆ ਏ
ਉਹੋ ਰਾਮ ਰਹੀਮ ਤੇ ਰੱਬ ਇੱਕੋ ਤੈਂ ਜਹੇ ਮੂਰਖਾਂ ਸ਼ੋਰ ਮਚਾਇਆ ਏ
ਮੇਰਾ ਬਣਦਿਆਂਕੰਮਵਗਾੜਨਾਹੀਂ ਬੰਦਾਆਸਕਰਕੇ ਚਲਿਆਇਆਏ
ਬਾਲਨਾਥ ਰੰਝੇਟੇਦੇ ਸੁਖ਼ਨ ਸੁਣਕੇ ਲਾਹੌਰੀ ਹਸਿਆਤੇ ਮੁਸ਼ਕਰਾਇਏ

## ਬਾਲਨਾਥ ਗੁਰੂ ਨੇ ਰਾਂਝੇ ਨੂੰ ਉੱਤਰ ਦੇਣਾ

ਕਿਹਾ ਨਾਥ ਰੰਝੇਟੇਦੀ ਦੇਖ ਸੂਰਤ ਤੁੱਧ ਕੀ ਕਮਾਵਣਾ ਜੋਗ ਮੀਆਂ
ਬੜਾ ਕਠਨਹੈ ਪਾਵਣਾ ਜੋਗ ਮਾਰਗ ਜਾਹ ਰੱਸ ਜਹਾਂਨਦੇ ਭੋਗ ਮੀਆਂ
ਜਾਹ ਮਾਣ ਖੁਸ਼ੀਆਂ ਘਰ ਮਾਪਿਆਂਦੇ ਅੱਛਾ ਖਾਉ ਪਹਿਨੋਂ ਵਾਹੋ ਜੋਗ ਮੀਆਂ
ਲਾਹੌਰੀਦੁੱਖਕੀਪਿਆਫ਼ਕੀਰ ਹੋਵੇਂ ਮਾਂ ਪਿਓ ਨਾਰ ਸੁਣ ਸੀ ਕਰਣ ਸੋਗ ਮੀਆਂ

### ਬੇਨਤੀ ਰਾਂਝਾ

ਮਾਂਪਿਓ ਨਾਰਘਰ ਛੱਡਕੇ ਆਂਵਦਾਕਿਉਂ ਭਾਂਵਦੇਜੇ ਜਹਾਂਨਦੇ ਰਸਗੁਰ ਜੀ
ਲੱਗੀਜੋਗਵੈਰਾਗਦੀ ਚੋਟਦਿਲਨੂੰ ਦੁਨੀਆਂਦਾਰੀਅਂ ਥੀਂ ਹੋਈ ਬੱਸਗੁਰਜੀ
ਦੇਵੋ ਜੋਗਦਾ ਖ਼ੈਰ ਗ਼ਰੀਬ ਤਾਈਂ ਤੈਂ ਡਾਮਿਲਿਆ ਆਣ ਦਰਸ ਗੁਰਜੀ
ਆਇਆ ਮੰਜ਼ਲਾਂ ਮਾਰਦਾ ਚੂਰਹੋਇਆ ਮੇਰੇ ਹਾਲ ਤੇ ਕਰੋ ਤਰਸਗੁਰਜੀ
ਕਿਰਪਾ ਕਰੋ ਜੀਜੋਗਦੀਚਾਹ ਅੰਦਰ ਗੁਜ਼ਰ ਗਏ ਨੇ ਕਈਬਰਸ ਗੁਰਜੀ
ਲਾਹੌਰੀ ਜਾ ਮੈਹਬੂਬਦਾ ਕਰਾਂਦਰਸ਼ਨਮੈਂ ਨੂੰ ਰਾਹਕਰਤਾਰਦਾਦੱਸਗੁਰਜੀ

### ਨਾਥ ਜੀ ਦੇ ਬਚਨ

ਨਾਥ ਆਖਿਆ ਜੋਗਤੂੰ ਲੈਣ ਆਇਓਂ ਕੀਹੈ ਨਾਮਤੇ ਕਿ ਸਦਾ ਜਾਇਓਂ ਵੇ
ਕੇਹੜੀਜਾ ਥੀਂ ਜੋਗਦੀ ਚਾਟਲੱਗੀ ਕੇਹੜਾਨਗਰਤੂੰਜਿੱਧਰੋਂ ਧਾਇਓਂ ਓਏ
ਭੱਜਾ ਮੇਹਨਤੋਂ ਕਿਸੇਦੇਨਾਲਲੜਿਉਂ ਇਕੋ ਕਿਸੇ ਦੇ ਇਸ਼ਕ ਸਤਾਇਓਂ ਓਏ
ਜੋਗਮਿਲੇ ਤੈਂਨੂੰ ਜ਼ਰਾ ਹੋ ਠੰਡਾ ਤੱਤੇ ਤਾ ਕਿਉਂ ਏਡ ਘਬਰਾਇਓਂ ਓਏ
ਚਾਂਦੀਵਾਂਗਕਾਇਆਂਤੇਰੀਚਮਕਦੀਏਕਾਹਨੂੰਨਾਸਕਰਣਉਤੇਆਇਓਂ ਓਏ
ਮੌਹਬਤਨੇਕਰਸੀਲਨੇਸੁਖਨਲਾਹੌਰੀਜਾਪੇਇਸ਼ਕਉਸਤਾਦਪੜ੍ਹਾਇਓਂ ਓਏ

### ਬੇਨਤੀ ਰਾਂਝਾ

ਮੈਂਜੂਚੌਧਰੀਦਾ ਪੁੱਤਰ ਨਾਮਧੀਦੋ ਮੇਂਡਾ ਵਤਨਹੈ ਤਖ਼ਤ ਹਜ਼ਾਰਗੁਰ ਜੀ
ਛੋਟੀਉਮਰ ਥੀਂ ਹੈ ਇਹ ਸ਼ੌਕਮੇਰਾ ਰਿਹਾ ਜੋਗੀਆਂਨਾਲਪਿਆਰਗੁਰ ਜੀ
ਸੱਚਾ ਦਵਾਰਤੇਰਾਆਣ ਮਲਿਆ ਮੈਂ ਝੂਠਾਦਿਸਿਆਏਹਸੰਸਾਰਗੁਰ ਜੀ
ਸੰਗਤ ਸਾਧ ਫ਼ਕੀਰ ਤੇ ਇਸ਼ਕਰੱਬੀ ਨਾਕੋਈਹੋਰਵਿਚਾਰਵਿਚਾਰਗੁਰ ਜੀ

ਦਿਲ ਤੇ ਆਈ ਕੁਝ ਰੱਬ ਦੀ ਜਾਦ ਕਰੀਏ ਆਉਨਾਂ ਜੰਗਨਾਹੀਂ ਦੂ ਜੀਵਾਰ ਗੁਰ ਜੀ
ਮੇਰੇ ਦਿਲ ਦੀ ਏਹ ਮੁਰਾਦ ਦੇਵੋ ਜੋਗ ਲੈਣ ਆਇਆ ਸਿਦਕਧਾਰ ਗੁਰ ਜੀ
ਝਾੜੂ ਦਿਆਂਗਾ ਨਿੱਤ ਦਰਬਾਰ ਤੇ ਂ ਡੇਜਾਣੇ ਟਹਿਲੀਆ ਮੈਂ ਖਿਦਮਤਗਾਰ ਗੁਰ ਜੀ
ਮਾਰੂ ਬਹਿਰ ਸੰਸਾਰ ਵਿੱਚੋਂ ਜਾਨ ਮੇਰੀ ਟੁੱਟੀ ਹੋਈ ਕਿਸ਼ਤੀ ਕਰੋ ਪਾਰ ਗੁਰ ਜੀ
ਕਰੋ ਮੇਹਰ ਤੇ ਗਿਆਨ ਦਾ ਪਾਓ ਪਾਣੀ ਹਿਰਦੇ ਹਿਰਸ ਦੇ ਭਖਨ ਅੰਗਿਆਰ ਗੁਰ ਜੀ
ਦੁੱਖ ਦੂਰ ਜਾਵੇ ਭੁੱਖ ਜਰਮ ਵਾਲੀ ਬਖਸ਼ੋ ਨਾਮ ਦਾ ਜਿਹਾ ਅਧਾਰ ਗੁਰ ਜੀ
ਦੁਨੀਆਂ ਨਾਲ ਨਾਹੀ ਕੋਈ ਸਾਂਝ ਮੇਰੀ ਤੇਰੇ ਦ੍ਵਾਰ ਆਇਆ ਹਾਰ ਹਾਰ ਗੁਰ ਜੀ
ਦੇਵੋ ਜੋਗ ਗ਼ਰੀਬ ਦੇ ਪਾਪ ਕਟੋ ਔਗਣਹਾਰ ਲਾਹੌਰੀ ਬਖ਼ਸ਼ਣਹਾਰ ਗੁਰ ਜੀ

## ਗੁਰੂ ਜੀ ਦੇ ਬਚਨ

ਮੀਆਂ ਜੋਗ ਹੀ ਜੋਗ ਪੁਕਾਰਣਾ ਏਂ ਏਸ ਜੋਗ ਦਾ ਚਿਲਾ ਕਮਾਣ ਮੁਸ਼ਕਲ
ਔਖੇ ਬੰਗਲੇ ਰੰਗਲੇ ਦੇਸ ਛਡਨ ਰਹਿਣਾ ਜੰਗਲਾਂ ਵਿੱਚ ਹੈਰਾਨ ਮੁਸ਼ਕਲ
ਛੱਡ ਚੂਰੀਆਂ ਤੇ ਮਝੀਂ ਬੂਰੀਆਂ ਨੂੰ ਰੁੱਖੇ ਟੁੱਕੜੇ ਮੰਗਦੇ ਖਾਨ ਮੁਸ਼ਕਲ
ਮਾਰ ਖ਼ੁਦੀ ਗੁਮਾਨ ਨਿਤਾਣ ਹੋਣਾ ਖੱਪਰ ਹਥ ਲੈ ਅਲੱਖ ਜਗਾਨ ਮੁਸ਼ਕਲ
ਚਾਂਦੀ ਵਾਂਗ ਕਾਇਆਂ ਜੇਹੜੀ ਚਮਕਦੀ ਏ ਹੁਣ ਖ਼ਾਕ ਦੇ ਨਾਲ ਰੁਲਾਨ ਮੁਸ਼ਕਲ
ਕੰਨਾਂ ਵਿੱਚ ਸੁਨਹਿਰੀ ਸਜਣ ਬੁੰਦੇ ਪੀੜ ਝੱਲਣੀ ਮੁੰਦਰਾਂ ਪਾਣ ਮੁਸ਼ਕਲ
ਜ਼ਾਲ ਮਨਾਗ ਜਿਉਂ ਸੱਪ ਕਰੂੰਡੀ ਏ ਦਾ ਡੰਗ ਚਟਣਾ ਨਾਲ ਜ਼ੁਬਾਨ ਮੁਸ਼ਕਲ
ਸੁੱਖ ਦੁੱਖ ਨੂੰ ਇਕ ਸਾਮਾਨ ਕਰਨਾ ਜੀਉਂਦੀ ਜਾਨ ਜਾਣੋ ਮਰਜਾਨ ਮੁਸ਼ਕਲ
ਟੁੱਕਰ ਮੰਗ ਖਾਧਿਆਂ ਕੀ ਫ਼ਾਇਦਾ ਏ ਸਾਧਨ ਜੋਗ ਹੈ ਸੰਤ ਸਦਾਣ ਮੁਸ਼ਕਲ
ਲਾਹੌਰੀ ਛੱਡ ਘਰ ਬਾਰ ਫ਼ਕੀਰ ਹੋਣਾ ਫਿਰ ਵੀ ਰੱਬ ਦਾ ਨਾਮ ਧਿਆਨ ਮੁਸ਼ਕਲ

## ਬੇਨਤੀ ਰਾਂਝਾ

ਜਿਸ ਨੂੰ ਮੁੱਦਤਾਂ ਦਾ ਦਿਲੀ ਸ਼ੌਕ ਹੋਵੇ ਮੁਸ਼ਕਲ ਓਹ ਨੂੰ ਕੀ ਜੋਗ ਕਮਾਨ ਗੁਰ ਜੀ
ਸੌਖਾ ਜੰਗਲਾਂ ਦੇ ਵਿਚ ਰਹਿਣ ਮੇਰਾ ਜੱਗੋਂ ਚਿਤ ਉਦਾਸ ਹੈਰਾਨ ਗੁਰ ਜੀ
ਜਿਸ ਮਾਨ ਅਭਿਮਾਨ ਤੇ ਲਾਜ ਤਿਆਗੀ ਮੁਸ਼ਕਲ ਓਹਨੂੰ ਨ ਮੰਗ ਕੇ ਖਾਣ ਗੁਰ ਜੀ
ਅੱਗੇ ਕਈ ਚੇਲੇ ਤੇਰੇ ਦ੍ਵਾਰ ਬੈਠੇ ਤੇਰਾ ਨਾਮ ਲੈ ਅਲੱਖ ਜਗਾਂਣ ਗੁਰ ਜੀ

ਕਰੋ ਮੇਹਰ ਗ਼ਰੀਬ ਦ੍ਵਾਰਬੈਠਾ ਦੇਹੋ ਮੁਝਨੂੰ ਜੋਗਦਾ ਦਾਂਨ ਗੁਰ ਜੀ
ਕੋਈ ਸੁਖੀ ਨਾਹੀਂ ਜਿਨ੍ਹੂ ਪੁੱਛਵੇਖਿਆ ਏਹਜਹਾਂਨਹੈਦੁੱਖਾਂਦੀਕਾਣਗੁਰ ਜੀ
ਲਏ ਜੋਗ ਬਗ਼ੈਰ ਮੈਂ ਜਾਵਣਾ ਨਹੀਂ ਤੇਰੇ ਦ੍ਵਾਰਤੇਦਿਆਂਪਰਾਣਗੁਰਜੀ
ਖਾਣਾ ਖਾਵਣਾਤੇਪਾਣੀ ਪੀਵਣਾਨਹੀਜਿੱਚਰਹੋ ਨਾਹੀਂਮੇਹਰਬਾਨਗੁਰ ਜੀ
ਚਾਹਜੋਗਦੀ ਸਾਸਦੇਨਾਲ ਰਹਿਸੀ ਜਿੱਚਰ ਵਿੱਚਹੈ ਜਿਸਮਦੇਜਾਨਗੁਰ ਜੀ
ਲਾਹੌਰੀਆਂਣਡਿੱਗਾ ਦਰਬਾਰ ਤੇਰੇਜਦੋਂ ਤਰਸਆਵੇਕਰੋਧਿਆਨਗੁਰਜੀ

ਨਾਥ ਜੀ ਨੇ ਰੱਬ ਦੀ ਦਰਗਾਹ ਵਿਚ ਬੇਨਤੀ ਕਰਨਾ

ਨਾਥਵਿੱਚ ਦਰਗਾਹਦੇ ਅਰਜ਼ਕੀਤੀ ਜੋਗ ਮੰਗਰਿਹਾ ਜੱਟ ਆਇਆਏ
ਨਾਥ ਬਾਤਨੀ ਏਹ ਅਵਾਜ਼ਪਾਈ ਦੇਹੋ ਜੋਗ ਏਹ ਜੋਗ ਸਤਾਇਆ ਏ
ਚਿੱਤ ਕਿਸੇਦਾ ਨਹੀਂ ਦੁਖਾਵਣਾਏਂ ਧੁਰੋਂਰੱਬਏਹ ਹੁਕਮ ਫ਼ੁਰਮਾਇਆਏ
ਲਾਹੌਰੀ ਹੁਕਮਰੱਬੀਕੁਦਰਤਕਲਮਚੱਲੀਮੱਥੇਰਾਂਝਣੇ ਜੋਗ ਲਿਖਾਇਆਏ

ਕਹਿਣਾ ਕਵੀਸ਼ਰ ਦਾ ਇਜ਼ਤ ਨਾਲ

ਆਇਆਏਸਜਹਾਨ ਦੇ ਵਿੱਚਬੰਦਾ ਵਕਤਮਰਨਬੀਂਕੋਈਆਗਾਹ ਨਾਹੀਂ
ਸਾਮਾਨਸੌਬਰਸਦੇ ਕੂੜ ਦਾਹਵੇਨਹੀਂਖ਼ਬਰ ਕਲਦੀਪਲਵਿਸਾਹਨਾਹੀਂ
ਦਿਨ ਰਾਤ ਸੁਤਾ ਲਦੀ ਜਾਨਸਾਥੀ ਗ਼ਾਫ਼ਲਵੇ ਖਦਾਪਟ ਨਿਗਾਹਨਾਹੀਂ
ਨਾਰਹਿਰਸ ਜਵਾਨਤੇ ਆਪਬੁੱਢਾਭੈਨਾਂ ਫਿਰੇਵਹਿਸ਼ੀ ਆਵੇਸਾਹ ਨਾਹੀਂ
ਦੁਨੀਆਂਵਿਚਚਾਹੇ ਅਫ਼ਲਾਤੂਨਹੋਂਵਾਂਹਰਕੇਨਾਮਕੀਸੌਚਦਰਗ ਹਨਾਹੀਂ
ਕਾਰੂੰਵਾਂਗ ਲੋੜੇਂ ਪੈਸਾ ਹੋਵੇ ਕੱਠਾ ਕਰਣਾਅੰਤਨੂੰ ਏਸ ਨਿਬਾਹ ਨਾਹੀਂ
ਕੇਹੜੇ ਕੰਮਆਏਂਮਾਨਸ ਜਗ ਉਤੇ ਜਿਨ੍ਹਾਂ ਜਾਣਿਆਰਬਦਾਰਾਹਨਾਹੀਂ
ਓਥੇ ਓਨ੍ਹਾਂਦੀ ਚਾਹ ਨ ਰੱਬ ਕਰਸੀਏਥੇ ਬੰਦਗੀਦੀ ਜਿੱਨ੍ਹਾਂ ਚਾਹਨਾਹੀਂ
ਨਦੀਪਾਪਕਿਸ਼ਤੀਤੇਰੀਜਾਏਡੁਬਦੀਪੁਣਗਿਆਨਗੁਰਹੋਰਮਲਾਹਨਾਹੀਂ
ਕਰੇ ਅਰਜ਼ ਕਬੂਲ ਤੇ ਪਾਰ ਲਾਵੇ ਹੋਰ ਜ਼ੋਰ ਚਾਰਾ ਕੋਈ ਵਾਹਨਾਹੀਂ
ਸਭ ਕੁਝ ਰਬਦੇ ਹਥਹੈ ਮੰਗ ਮੂੰਹੋਂਦੇਵਨਹਾਰ ਕਰਤਾਰਪਰਵਾਹਨਾਹੀਂ
ਲਾਹੌਰੀਖ਼ੁਦੀਨੂੰਛਡ ਕਰਸੰਤ ਸੇਵਾਖ਼ੁਦੀਵਾਲਿਆਂਦੀਕਿਤੇਜਾਹਨਾਹੀਂ

### ਰਾਂਝੇ ਨੂੰ ਜੋਗ ਦੇਨ ਦੇ ਵੇਲੇ ਗੁਰੂ ਜੀ ਦਾ ਹੁਕਮ

ਨਾਥ ਅੱਖੀਆਂ ਖੋਲ੍ਹ ਕੇ ਧਿਆਨ ਕੀਤਾ ਮੂੰਹੋਂ ਹੁਕਮ ਫੁਰਮਾਇਆ ਚੇਲਿਆਂ ਨੂੰ
ਦੇਣਾ ਜੋਗ ਹੈ ਰਾਂਝੇ ਨੂੰ ਕਰੋ ਤਿਆਰੀ ਨ ਵੰਜਾਵਣਾ ਜੇ ਏਹਨਾ ਵੇਲਿਆਂ ਨੂੰ
ਓਸੇ ਘੜੀ ਸੱਭੇ ਕੱਠੇ ਆਣ ਹੋਏ ਢੂੰਡ ਭਾਲ ਆਂਦੇ ਗਏ ਬੇਲਿਆਂ ਨੂੰ
ਲਾਹੌਰੀਆਣ ਰੰਝੇਟੇ ਦੇ ਗਿਰਦ ਹੋਏ ਅਜਬ ਕੰਮ ਲੱਭਾ ਸਾਧਾਂ ਵੇਹਲਿਆਂ ਨੂੰ

### ਜੋਗੀਸ਼ਰਾਂ ਦਾ ਇਕੱਠਾ ਹੋਣਾ

ਨਾਥ ਸੱਦੜਾ ਫੇਰਿਆ ਜੋਗੀਆਂ ਨੂੰ ਜੋਗ ਪਹਿਨ ਕੇ ਗੇਰੂਵੇ ਵੇਸ ਆਏ
ਬੜੇ ਬੜੇ ਮਹੰਤ ਜਵਾਂਨ ਬੁੱਢੇ ਛੋਟੀ ਉਮਰ ਕੇਈ ਬਾਲ ਵਰੇਸ਼ ਆਏ
ਧੂੰਮਧਾਮ ਆਏ ਬਾਰਾਂ ਪੰਥ ਜੋਗੀ ਟਿੰਡ ਮੁੰਡ ਕਈ ਖੁੱਲੜੇ ਕੇਸ ਆਏ
ਆਦ ਪੁਰਖ ਆਦੇਸ ਕਹੇ ਨਾਥ ਬਾਲਾ ਲਾਹੌਰੀ ਆਖਦੇ ਜੋਗੀ ਆਦੇਸ ਆਏ

### ਬਾਲ ਨਾਥ ਦੀ ਸਿੱਧਾਂ ਨਾਲ ਜੋਗ ਦੇਣ ਦੀ ਸਲਾਹ ਕਰਨੀ

ਨਾਥ ਅਰਜ਼ ਕੀਤੀ ਅੱਗੇ ਜੋਗੀਆਂ ਦੇ ਰਲ ਮਿਲ ਏਹ ਬਾਤ ਵਿਚਾਰੀਏ ਜੀ
ਜੋਗ ਮੰਗਦਾ ਮੱਲ ਦਵਾਰ ਬੈਠਾ ਅਸੀਂ ਵਰਜ ਥੱਕੇ ਲੱਖ ਵਾਰੀਏ ਜੀ
ਪੁੱਤਰ ਤਖ਼ਤ ਹਜ਼ਾਰੇ ਦੇ ਚੌਧਰੀ ਦਾ ਛੱਡੇ ਪਿੰਡ ਜਾਗੀਰ ਸਰਦਾਰੀਏ ਜੀ
ਆਇਆ ਸੱਖਣਾ ਜਾਏ ਨ ਦਵਾਰ ਉੱਤੋਂ ਦੇਓ ਆਗਿਆ ਕਾਜ ਸਵਾਰੀਏ ਜੀ
ਸਭਨਾ ਜੋਗੀਆਂ ਨੇ ਏਹ ਹੁਕਮ ਦਿਤਾ ਲਾਓ ਦੇਰ ਨ ਕਰੋ ਤਿਆਰੀਏ ਜੀ
ਚਾਰੋਂ ਤਰਫ ਕਨਾਤ ਚਾ ਤਾਣੀਓ ਨੇਂ ਛੁਰੀ ਤੇਜ਼ ਕੀਤੀ ਦੋ ਧਾਰੀਏ ਜੀ
ਬਾਟੀ ਭੰਗ ਦੀ ਛਾਣ ਪਿਆਈਓ ਨੇ ਰਹਿੰਦੀ ਹੋਸ਼ ਨ ਰਹੀ ਸੀ ਮਤ ਮਾਰੀਏ ਜੀ
ਲਾਹੌਰੀ ਕੁੱਝ ਪਰਵਾਹ ਨਹੀਂ ਆਸ਼ਕਾਂ ਨੂੰ ਜਿਨ੍ਹਾਂ ਜਾਨ ਮਾਹਿਬੂਬ ਤੋਂ ਵਾਰੀਏ ਜੀ

### ਨਾਥ ਜੀ ਨ ਰਾਂਝੇ ਨੂੰ ਟਿੰਡ ਮੁੰਡ ਕਰਨਾ

ਨਾਥ ਉਸਤਰਾ ਪਕੜ ਕੇ ਘੋਨ ਕੀਤਾ ਵਾਹ ਵਾਹ ਕੁਰਬਾਨ ਸਫ ਈਆਂ ਦੇ
ਕਾਇਆ ਪਲਟ ਗਈ ਰੂਪ ਕਰੂਪ ਹੋਇਆ ਜਦੋਂ ਹੱਥ ਸਿਰ ਫਿਰੇ ਉਸਤਰਿਆਈਆਂ ਦੇ
ਕੰਨ ਪਾੜਨੇ ਨੂੰ ਜੋਗੀ ਗਿਰਦ ਬੈਠੇ ਜਿਵੇਂ ਬੱਕਰਾ ਵਿੱਚ ਕਸਾਈਆਂ ਦੇ
ਲਾਹੌਰੀ ਖੌਫ ਰੱਤੀ ਨਾਹੀਂ ਆਸ਼ਕਾਂ ਨੂੰ ਸਦਾ ਰਾਜ਼ੀ ਨੇ ਯਾਰ ਰਜ਼ਾਈਆਂ ਦੇ

### ਜੋਗੀਆਂ ਨੇ ਮੁੰਦਰਾਂ ਤੇ ਗੇਰੂਵੇ ਕਪੜੇ ਤਿਆਰ ਕਰਣੇ

ਪਾਣੀ ਗੰਗਾ ਦਾ ਪਾਕੇ ਗੋਮਿੱਟੀ ਸਾਧਾਂ ਮੁੰਦਰਾਂ ਝੱਬ ਬਣਾਈਆਂ ਨੇ
ਮੰਤਰ ਪੜ੍ਹ ਗੁਰਬਚਨ ਅਲੱਖ ਵਾਲੇ ਧੁੱਪੇ ਰਖੀਆਂ ਝਬ ਸੁਕਾਈਆਂ ਨੇ
ਗੇਰੀ ਨਾਲ ਅਲਫੀ ਤੁਰਤ ਰੰਗ ਦਿਤੀ ਮੁੰਦਰਾਂ ਧੂਣੀ ਦੇ ਵਿਚ ਪਕਾਈਆਂ ਨੇ
ਲਾਹੌਰੀ ਸਿੱਕ ਦੇਣੂੰ ਜੋਗ ਮਿਲਨ ਲੱਗਾ ਘੜੀਆਂ ਨੇਕ ਰੰਝੇਟੇ ਤੇ ਆਈਆਂ ਨੇ

### ਰਾਂਝੇ ਦੇ ਇਸ਼ਨਾਨ ਲਈ ਨਾਥ ਜੀ ਦਾ ਹੁਕਮ

ਨਾਥ ਹੁਕਮ ਦਿਤਾ ਮੂੰਹੋਂ ਨੁਹਾਂਵਣੇ ਦਾ ਓਸੇ ਵਕਤ ਰੰਝੇਟੇ ਅਸ਼ਨਾਨ ਕੀਤਾ
ਮਲੀ ਖ਼ਾਕ ਜੋਗੀ ਜਾਪੇ ਮੁੱਦਤਾਂ ਦਾ ਨੀਵੀਂ ਨਜ਼ਰ ਗੁਰ ਚਰਨਾਂ ਧਿਆਨ ਕੀਤਾ
ਬੈਠਾ ਵਾਂਗ ਗ਼ਰੀਬ ਨਿਮਾਣਿਆਂ ਦੇ ਦਿਲੋਂ ਦੂਰ ਚਾ ਖ਼ੁਦੀ ਗੁਮਾਨ ਕੀਤਾ
ਲਾਹੌਰੀ ਰਾਂਝਣੇ ਹੀਰ ਦੀ ਦੀਦ ਕਾਰਨ ਜਾਨ ਮਾਲ ਤੇ ਸੀਸ ਕੁਰਬਾਨ ਕੀਤ

### ਗੁਰੂ ਜੀ ਨੇ ਰਾਂਝੇ ਦੇ ਕੰਨ ਪਾੜਕੇ ਮੁੰਦਰਾਂ ਪਾਣੀਆਂ

ਬਾਲਨਾਥ ਨੇ ਛੁਰੀ ਦੋ ਧਾਰ ਫੜਕੇ ਮੀਏਂ ਰਾਂਝਣੇ ਦੇ ਕੰਨ ਚੀਰ ਦਿੱਤੇ
ਪਾਈਆਂ ਮੁੰਦਰਾਂ ਗੁਰੂ ਦਾ ਨਾਮ ਲੈਕੇ ਗਲ ਸੇਹਲੀਆਂ ਘੱਤ ਜ਼ੰਜੀਰ ਦਿੱਤੇ
ਦਿੱਤਾ ਕੰਨ ਤੂੰ ਮੁਕਤ ਜੁਕਤਿ ਵਾਲਾ ਦੁਨੀਆਂ ਭੀਖ ਨੂੰ ਦੇਸ ਜਾਗੀਰ ਦਿੱਤੇ
ਕੀਤੀ ਨਿਗ੍ਹਾ ਤੇ ਰੰਗਾਲਾ ਸ਼ਾਹ ਕੀਤਾ ਕਰਤਾ ਬਿਆ ਪੀਰ ਅਮੀਰ ਦਿੱਤੇ
ਨੈਨੀਂ ਨੀਰ ਤੇ ਕੰਨਾਂ ਥੀਂ ਲਹੂ ਵੱਗੇ ਅਜਬ ਇਸ਼ਕ ਨੇ ਰੰਗ ਅਖ਼ੀਰ ਦਿੱਤੇ
ਲਾਹੌਰੀ ਪੀੜ ਰੰਝੇਟੇ ਦੀ ਕੌਨ ਜਾਨੇ ਜੋ ਜੋ ਲਿੱਖੇ ਸੋ ਦੁੱਖ ਤਕਦੀਰ ਦਿੱਤੇ

### ਨਾਥ ਜੀ ਨੇ ਰੰਝੇਟੇ ਨੂੰ ਮੱਤ ਦੇਣੀ

ਏਸ ਜੋਗ ਦੇ ਰਾਹ ਨੂੰ ਪਾਉਂ ਨ ਐਖਾ ਜੀਵੇਂ ਸ਼ੇਰ ਦਾ ਕਰਨ ਸ਼ਿਕਾਰ ਬੱਚਾ
ਘੋੜਾ ਸਬਰ ਤੇ ਸੱਚ ਦੀ ਵਾਗ ਮੋੜੇਂ ਚਾਬਕ ਗਿਆਨ ਦਾ ਕੋਟਲਾ ਮਾਰ ਬੱਚਾ
ਕਿਧਰੇ ਜੋਗ ਨੂੰ ਮਤੇ ਕਲੰਕ ਲੱਗੇ ਸੰਭਲ ਵੇਖਣਾ ਏਹ ਸੰਸਾਰ ਬੱਚਾ
ਲਵੀਂ ਬਾਸ਼ਨਾ ਹੱਥ ਨ ਲਾਂਵਣਾ ਏਂ ਦੁਨੀਆਂ ਵੇਖਦਾ ਫਿਰੀਂ ਗੁਲਜ਼ਾਰ ਬੱਚਾ
ਏਹੋ ਬੰਦਗੀ ਹੈ ਖਾਹਿਸ਼ਾਂ ਖੋਟੀਆਂ ਥੀਂ ਏਸ ਜੀਉ ਨੂੰ ਰੱਖ ਸੁਧਾਰ ਬੱਚਾ
ਲਾਹੌਰੀ ਤੁੱਧ ਨੂੰ ਸੌਂਪਿਆ ਰੱਬ ਤਾਈਂ ਤੇਰਾ ਓਹ ਲਾਵੇ ਬੇੜਾ ਪਾਰ ਬੱਚਾ

## ਨਾਥ ਜੀ ਨੇ ਰਾਂਝੇ ਨੂੰ ਬ੍ਰਹਮ ਗਿਆਨ ਸਮਝਾਣਾ

ਸਰਬਜੀਆਂ ਅੰਦਰਤਾਗਾ ਇਕਸਾਈਂ ਦੁਨੀਆਂ ਮਣਕਿਆਂ ਵਾਂਗ ਬਣਾਈ ਹੋਈ
ਜਿਉਂ ਫ਼ੇਰੇਤੇਂ ਨੂੰ ਓਸਨੂੰ ਹੈ ਤਾਕਤ ਬਿਜਲੀ ਵਾਂਗ ਹਰ ਇਕ ਵਿੱਚ ਆਈ ਹੋਈ
ਉਸਦੇ ਨੂਰ ਦੀ ਰੇਜ਼ ਹਰ ਇਕ ਅੰਦਰ ਉਠੇ ਫ਼ਿਰੇ ਜਿਸ ਦੇਹ ਈ ਉਠਾਈ ਹੋਈ
ਏਹ ਜੱਗ ਹੀ ਰੱਬ ਦਾ ਰੂਪ ਲਾਹੌਰੀ ਨੁਕਤੇਦਾਰ ਗੌਰ ਬਾਤ ਸਮਝਾਈ ਹੋਈ

ਭਾਵੇਂ ਦੇਖ ਅੰਦਰ ਭਾਵੇਂ ਦੇਖ ਬਾਹਿਰ ਬਿਨਾਂ ਨੂਰ ਸਾਈਂ ਖ਼ਾਲੀ ਕੱਖ ਨਾਹੀਂ
ਆਵੇ ਨਜ਼ਰ ਕੀਵੇਂ ਤੇਰੀ ਜਦੋਂ ਤੀਕਰ ਵੇਖਣ ਵਾਲੜੀ ਬਨੇ ਏਹ ਅੱਖ ਨਾਹੀਂ
ਹੀਰਾ ਲਾਲ ਪੰਨਾ ਪਾਰਸ ਜਿਸਮ ਅੰਦਰ ਸੱਤਗੁਰ ਜੌਹਰੀ ਬਿਨਾ ਪਰੱਖ ਨਾਹੀਂ
ਲਾਹੌਰੀ ਏਹ ਜਿਸ ਖ਼ਾਲਕ ਨੇ ਖ਼ਲਕ ਸਾਜੀ ਨੇੜੇ ਜਾਣ ਓਹ ਦੂਰ ਤੇ ਵੱਖ ਨਾਹੀਂ

## ਰਾਝੇ ਨੂੰ ਨਾਥ ਜੀ ਨੇ ਚਿਲੇ ਵਿਚ ਰੱਖਨਾ

ਚਾਲੀ ਰੋਜ਼ ਚਿਲੇ ਪਾਇਆ ਰਾਂਝਟੇ ਨੂੰ ਸਤਗੁਰ ਅੰਦਰ ਹੀ ਖਾਣਾ ਖਵਾਲਦੇ ਰਹੇ
ਇਕ ਦੋ ਜੋਗੀਆਂ ਦੀ ਇਹੋ ਕਾਰ ਹੋਈ ਪਾਨੀ ਗਰਮ ਕਰ ਨਿੱਤ ਨੁਹਾਲਦੇ ਰਹੇ
ਓਹੋ ਤੇਲ ਲਾਵਣ ਕੰਨ ਚੀਰਿਆਂ ਤੇ ਮੰਗੇ ਪਾਨੀ ਤੇ ਦੁੱਧ ਪਿਆਲਦੇ ਰਹੇ
ਪਾਸ ਬੈਠ ਗੁਰ ਸਿਖਿਆ ਦਸੀ ਤਿਨੇ ਸਾਰੀ ਜੋਗ ਦੀ ਜੁਗਤ ਸਿਖਾਲਦੇ ਰਹੇ
ਮਾਤਾ ਜਿਸ ਤ੍ਰਾਂ ਪੁੱਤਰ ਦੀ ਖਬਰ ਰੱਖੇ ਬਾਲਨਾਥ ਰੰਝੇਟੇ ਨੂੰ ਪਾਲਦੇ ਰਹੇ
ਲਾਹੌਰੀ ਰੋਣ ਰੰਝੇਟੇ ਦੇ ਨੈਣ ਦੋਵੇਂ ਬਿਨਾਂ ਹੀਰ ਦੇ ਨੀਰ ਉਛਾਲਦੇ ਰਹੇ

## ਗੁਰੂ ਦਾ ਉਪਦੇਸ਼ ਦੇਣਾ

ਅਸਾਂ ਜੋਗੀਆਂ ਦਾ ਪਹਿਲਾ ਕੰਮ ਏਹੋ ਝੋਲੀ ਫੇਰ ਲਿਆਓ ਨਾਨ ਗਰਮ ਮੰਗ ਬੱਚਾ
ਕੋਈ ਕਹੇ ਮੰਦਾ ਕੋਈ ਦੇ ਗਾਲ੍ਹੀ ਕਰਨਾ ਸਬਰ ਹੈ ਜੋਗ ਦਾ ਢੰਗ ਬੱਚਾ
ਰੱਖੀਂ ਖ਼ਿਆਲ ਏਹ ਜੀਉ ਨ ਡੋਲ ਜਾਵੇ ਦੁਨੀਆਂ ਦੇਖ ਦਿਵਾਨੀ ਦੇ ਰੰਗ ਬੱਚਾ
ਮੁਖੋਂ ਸ਼ਬਦ ਅਲਖ ਦਾ ਕਹਿਣਾ ਲੋਕ ਲਾਜ ਤਿਆਗਣੀ ਸੰਗ ਬੱਚਾ
ਕਾਮ ਕ੍ਰੋਧ ਮੋਹ ਲੋਭ ਦੇ ਨਾਲ ਲੜਨਾ ਚਿਮਟਾ ਗਿਆਨ ਮਾਰੋ ਕਰੋ ਜੰਗ ਬੱਚਾ
ਲਾਹੌਰੀ ਖ਼ਾਕ ਰੁਮਾਕੇ ਖਾਕ ਹੋਣਾ ਔਖਾ ਹੈ ਸਦਾਉਣ ਮਲੰਗ ਬੱਚਾ

ਟੁਰਣਾ ਕਠਨ ਹੈ ਜੋਗ ਦੀ ਵਾਟ ਉੱਤੇ ਖਿੜਕ ਡਿੱਗ ਦੇ ਲੋਕ ਨ ਲਾਵਣੀ ਓਏ
ਮਾਤਾ ਆਖਣਾ ਜੋ ਤੈਥੀਂ ਵੱਡੀ ਹੋਵੇ ਆਪੋਂ ਛੋਟੜੀ ਭੈਣ ਬੁਲਾਵਣੀ ਓਏ
ਦੇਵੇ ਆਪ ਸੋ ਦੁਧ ਸਮਾਨ ਜਾਣੀ ਅੜੀ ਬੰਨ੍ਹ ਨ ਭੀਖ ਲਿਆਵਣੀ ਓਏ
ਐਸੇ ਤਰਹ ਗੁਜ਼ਾਰਣੇ ਬਰਸ ਬਾਰਾਂ ਲੰਗਰ ਤਾਬਿਆ ਟਹਿਲ ਕਮਾਵਣੀ ਓਏ
ਦਿਨ ਹੁੰਦਿਆਂ ਆ ਅਸਥਾਂਨ ਅਪਣੇ ਨਾਲ ਫ਼ਿਕਰ ਦੇ ਜੋਤ ਜਗਾਵਣੀ ਓਏ
ਸਰਦੀ ਦਿਨੇ ਜੇ ਧੁੱਪ ਦੋ ਘੜੀ ਸੇਕੋ ਧੂੰਣੀ ਬਾਲ ਕੇ ਰਾਤ ਨਿਭਾਵਣੀ ਓਏ
ਮਾਰ ਚੌਕੜੀ ਤੇ ਕੰਨ ਬੰਦ ਕਰਣੇ ਬ੍ਰਿਤੀ ਲਾਵਣੀ ਨਜ਼ਰ ਟਿਕਾਵਣੀ ਓਏ
ਤੂੰਹੀਂ ਤੂੰਹੀਂ ਪੁਕਾਰਣਾ ਦਿਨੇ ਰਾਤੀਂ ਦਿਲੋਂ ਹੂੰ ਮੈਂ ਮਾਰ ਮੁਕਾਵਣੀ ਓਏ
ਉੱਚੇ ਭਾਗ ਜਾਣੀ ਜੇ ਹਰ ਹੋਗ ਦਰਸ਼ਨ ਜੋਤੀ ਜੋਤ ਮੇਂ ਜੋਤ ਰਲਾਵਣੀ ਓਏ
ਅੱਠੇ ਪਹਿਰ ਖ਼ੁਦਾ ਦੀ ਯਾਦ ਕਰਣੀ ਲਾਹੌਰੀ ਉਮਰ ਨ ਐਂਵੇਂ ਗਵਾਵਣੀ ਓਏ
ਏਸ ਜੋਗ ਦੇ ਭੇਤ ਨੂੰ ਪਾਉਣ ਔਖਾ ਸੌਖਾ ਨਾਮ ਹੈ ਜੋਗ ਦਾ ਲੈਣ ਬੱਚਾ
ਘਰ ਘਰ ਔਰਤਾਂ ਬਿਜਲੀਆਂ ਲਿਸ਼ਕ ਰਹੀਆਂ ਏਹ ਸੰਭਾਲ ਕੇ ਰੱਖ ਦੇਨੈਣ ਬੱਚਾ
ਵੱਡੀ ਉਮਰ ਜੋ ਮਾਤ ਸਮਾਨ ਜਾਣੀਂ ਅਤੇ ਛੋਟੜੀ ਜਾਨਣੀ ਭੈਣ ਬੱਚਾ
ਥੋੜ੍ਹਾ ਖਾਵਣਾ ਰੱਬ ਦੀ ਯਾਦ ਕਰਣੀ ਗ਼ਾਫ਼ਲ ਹੋਣ ਲੰਮੜੇ ਪੈਣ ਬੱਚਾ
ਡੁੱਬੇ ਓਨ੍ਹਾਂ ਦੇ ਦੋ ਜਹਾਨ ਭੁੱਲਣ ਏਥੇ ਜਾਂਨ ਤੇ ਦੁੱਖ ਜੋ ਸਹਿਣ ਬੱਚਾ
ਭੇਖ ਜੋਗ ਦਾ ਲਿਓ ਸੰਭਾਲ ਟੁਰਣਾ ਦੁਨੀਆਂ ਨਜ਼ਰ ਡਾਢੀ ਬੁਰੀ ਡੈਣ ਬੱਚਾ
ਬੀਨ ਕਿੰਗ ਤੇ ਨਾਦ ਵਜਾਉਣਾ ਈਂ ਸਦਾ ਗਾਉਣੇ ਰੱਬ ਦੇ ਗੈਣ ਬੱਚਾ
ਕਾਮ ਕ੍ਰੋਧ ਮੋਹ ਲੋਭ ਹੰਕਾਰ ਪੰਜੇ ਬ੍ਰਹਮਨ ਮਹਿਲ ਦੇ ਢੈਣ ਬੱਚਾ
ਜੋਗੀ ਹੋ ਜੋ ਨਾਰੀਆਂ ਵੱਲ ਵੇਖਨ ਅੰਤ ਜਾ ਓਹ ਨਰਕ ਵਿਚ ਪੈਣ ਬੱਚਾ
ਲਾਹੌਰੀ ਨਾਲ ਖ਼ਿਆਲ ਦੇ ਅਮਲ ਕਰਨਾ ਗੁਰੂ ਵਾਕ ਮੁਖੋਂ ਜੋ ਜੋ ਕਹਿਣ ਬੱਚਾ

ਜਵਾਬ ਰਾਂਝਾ

ਕਾਹਨੂੰ ਕਾਇਦੇ ਏਡ ਕਵਾਇਦ ਦੱਸੇਂ ਮੈਥੋਂ ਹੋ ਨਹੀਂ ਸੱਕਨਾ ਜੋਗ ਗੁਰ ਜੀ
ਕਿਸਥੋਂ ਏਡ ਮੁਸੀਬਤਾਂ ਹੋਣੀਆਂ ਨੇ ਮੈਂ ਤੇ ਅੰਤ ਜਾ ਵਾਹੋਣੀ ਜੋਗ ਗੁਰ ਜੀ
ਮੇਰੇ ਨੈਣ ਨ ਦੇਖਣੋਂ ਰਹਿਣ ਦੋਵੇਂ ਲੱਗਾ ਉਮਰ ਦਾ ਜਿਨ੍ਹਾਂ ਵਿਜੋਗ ਗੁਰ ਜੀ

ਅਸਾਂ ਹਸਣੋਂ ਖੇਡਣੋਂ ਨਹੀਂ ਮੁੜਨਾ ਜਦੋਂ ਤੀਕ ਜ਼ਮੀਨ ਤੇ ਢੋਰ ਗੁਰ ਜੀ
ਨੱਢੀ ਹੀਰ ਪਿੱਛੇ ਮੈਂ ਫ਼ਕੀਰ ਹੋਇਆ ਪਯਾ ਦੁੱਖ ਜੋ ਲਿਆ ਸਿਰ ਭੋਗ ਗੁਰ ਜੀ
ਕਿਸ ਨੇ ਖੁਸ਼ੀ ਵਿਖਾਵਣੀ ਆਸ਼ਕਾਂ ਨੂੰ ਭਾ ਜਿਨ੍ਹਾਂ ਦੇ ਪਿਆ ਹੈ ਸੋਗ ਗੁਰ ਜੀ
ਰੱਬ ਮੇਲਸੀ ਤੇ ਐਵੇਂ ਜਾ ਮਿਲਸਾਂ ਧੁਰੋਂ ਲਿਖਿਆ ਜਿਵੇਂ ਸੰਜੋਗ ਗੁਰ ਜੀ
ਲਾਹੌਰੀ ਮੁੰਦਰਾਂ ਲਾਹ ਕਰ ਕੰਨ ਸਾਬਤ ਜੇਹੜੀ ਹੋਵਣੀ ਏਂ ਸੋਈ ਟੋਰ ਗੁਰ ਜੀ

### ਨਾਥ ਜੀ ਨੇ ਹੈਰਾਨ ਹੋਕੇ ਜਵਾਬ ਦੇਣਾ

ਹੁੰਦੀ ਖ਼ਬਰ ਜੱਟਾ ਜੇ ਤੂੰ ਹੈਂ ਐਸਾ ਤੈਨੂੰ ਜੋਗ ਦੇ ਪੰਥ ਵਿੱਚ ਵਾੜਦਾ ਨਾਂ
ਨਾ ਮੈਂ ਪਾਸ ਬਹਾਉਂਦਾ ਆਉਂਦੇ ਨੂੰ ਤੇਰੇ ਛੱਤਿਆਂ ਨੂੰ ਕਦੀ ਝਾੜਦਾ ਨਾਂ
ਕਾਹਨੂੰ ਖਾਕ ਰਮਾਉਂਦਾ ਤਨ ਤੇਰੇ ਗਲ ਸੇਹਲੀਆਂ ਗੁੰਦ ਕੇ ਸਾੜਦਾ ਨਾਂ
ਲਾਹੌਰੀ ਜਾਣਦਾ ਅੰਤ ਜੇਜੇਹੀ ਕਰਣੀ ਛੁਰੀ ਪਕੜ ਤੇਰੇ ਕੰਨ ਪਾੜਦਾ ਨਾਂ

### ਜਵਾਬ ਰਾਂਝਾ

ਸਤਗੁਰ ਸੇਵਲੀ ਗਰ ਬਾਰਾਂ ਬਰਸ ਦੱਸੋ ਏਥੇ ਬੈਠ ਕਿਸ ਨੇ ਉਮਰ ਗਾਲਣੀ ਏਂ
ਮੰਗ ਖਾਣ ਨੂੰ ਨਹੀਂ ਮੈਂ ਫ਼ਕਰ ਹੋਇਆ ਤੇਰੇ ਧੂਣੇ ਦੀ ਅੱਗ ਕਿਸ ਬਾਲਣੀ ਏਂ
ਹੱਸਣ ਬੋਲਣੋਂ ਬੰਦ ਨਸੀਹਤ ਤੇਰੀ ਚਿਨਗ ਵਿੱਚ ਬਰੂਦ ਜਿਉਂ ਡਾਲਣੀ ਏਂ
ਏਸ ਵਾਸਤੇ ਆਨ ਕੇ ਜੋਗ ਲਿਆ ਇਕ ਯਾਰ ਦੀ ਗੱਲ ਮੈਂ ਪਾਲਣੀ ਏਂ
ਹੋਣਾ ਜੋ ਹੈ ਹੋ ਰਿਹਾ ਹੁਕਮ ਰੱਬੀ ਵੇਲਾ ਘੜੀ ਤਕਦੀਰ ਕਿਸ ਟਾਲਣੀ ਏਂ
ਲਾਹੌਰੀ ਭੇਸ ਵਟਾਉਣ ਨੂੰ ਜੋਗ ਪਾਇਆ ਮੈਂ ਤੇ ਹੀਰ ਸਯਾਲ ਜਾ ਭਾਲਣੀ ਏਂ

### ਰਾਂਝੇ ਦਾ ਗੁਰੂ ਜੀ ਦੇ ਅੱਗੇ ਅਪਣਾ ਅਸਲੀ ਮਨਸ਼ਾ ਦਸਣਾ

ਮਾਪੇ ਛੱਡ ਕੇ ਵਤਨ ਥੀਂ ਰਵਾਂ ਹੋਇਆ ਲਯਾਈ ਹੀਰ ਤਕਦੀਰ ਸਿਆਲ ਗੁਰ ਜੀ
ਦੋਵੇਂ ਨੈਣ ਮੁੱਠੇ ਹੀਰ ਹੁਸਨ ਪਿੱਛੇ ਮੱਝੀਂ ਚਾਰੀਆਂ ਮੈਂ ਬਾਰਾਂ ਸਾਲ ਗੁਰ ਜੀ
ਸਾਡੇ ਇਸ਼ਕ ਦੀਆਂ ਧੁੰਮਾਂ ਜੱਗ ਪਈਆਂ ਓੜਕ ਹੀਰ ਵਿਆਹੀ ਸੈਦੇ ਨਾਲ ਗੁਰ ਜੀ
ਡੋਲੀ ਹੀਰ ਨੂੰ ਪਾ ਲੈ ਗਏ ਖੇੜੇ ਮੇਰਾ ਪੁਛਿੱਆ ਕਿਸੇ ਨ ਹਾਲ ਗੁਰ ਜੀ
ਓਧਰ ਹੀਰ ਗਈ ਏਧਰ ਮੈਂ ਆਇਆ ਤੇਰਾ ਦੁਆਰ ਲੱਭਾ ਭਾਲ ਭਾਲ ਗੁਰ ਜੀ
ਨਿਗ੍ਹਾ ਸਾਫ਼ ਹੈ ਆਸ਼ਕਾਂ ਸ਼ਾਦਕਾਂ ਦੀ ਨ ਕੋਈ ਹੋਰ ਵਿਚਾਰ ਖਿਆਲ ਗੁਰ ਜੀ

ਕੀਤੀ ਮੇਹਰ ਗ਼ਰੀਬ ਦੇ ਹਾਲ ਉੱਤੇ ਮੇਰਾ ਮੰਨਿਆਂ ਤੁਸਾਂ ਸਵਾਲ ਗੁਰ ਜੀ
ਤੁਸੀਂ ਕਟੋ ਕਿਰਪਾ ਰੱਬ ਕਰਮ ਕਰਸੀ ਬਖ਼ਸ਼ੋ ਹੀਰ ਮੈਂਨੂੰ ਹੋ ਦਿਆਲ ਗੁਰਜੀ
ਆਇਆ ਜੋ ਦ੍ਵਾਰ ਨ ਗਿਆ ਖ਼ਾਲੀ ਤਾਰ ਜੱਟ ਨੂੰ ਕਰੋ ਨਿਹਾਲ ਗੁਰਜੀ
ਤੂਹੀਂ ਤੂਹੀਂ ਪੁਕਾਰਦਾ ਜਾਂ ਲਾਹੌਰੀ ਐਸਾ ਨਾਮ ਦਾ ਨਸ਼ਾ ਪਿਆਲ ਗੁਰਜੀ

ਕਹਿਨਾ ਕਵੀਸ਼ਰ

ਲੱਖ ਮਾਲ ਖਵਾਲੀਏ ਕੰਜਰੀ ਨੂੰ ਕਦੀ ਦਿਲੋਂ ਹੋਕੇ ਬਣੇ ਯਾਰ ਨਾਹੀਂ
ਜਿਸਦੇ ਪਾਸ ਹੋਵੇ ਓਹਦੀ ਸੁੱਖ ਮੰਗੇ ਸਜੱਣ ਜਾਣੀਏ ਰੰਨ ਤਲਵਾਰ ਨਾਹੀਂ
ਬਾਦਸ਼ਾਹ ਫ਼ਕੀਰ ਤੇ ਨਾਗ ਪਿਆਦਾ ਭੁੱਲੋ ਇਨ੍ਹਾਂ ਦਾ ਦੇਖ ਪਿਆਰ ਨਾਹੀਂ
ਚੋਟ ਮਾਰਣੀ ਤੇ ਚੰਗਾ ਨੱਸ ਜਾਣਾ ਫਸ ਕਲ ਝਨ ਮੰਦਾ ਖਾਣੀਏ ਮਾਰ ਨਾਹੀਂ
ਜੱਟ ਫ਼ੱਟ ਬੱਧੇ ਹੋਏ ਰਹਿਣ ਕਾਬੂ ਬਾਜ਼ ਰੱਜਿਆ ਫੜੇ ਸ਼ਕਾਰ ਨਾਹੀਂ
ਮਾਇਆ ਜਾਨ ਢਲਦੀ ਫਿਰਦੀ ਛਾਂ ਜਿਵੇਂ ਸੱਤ ਪੀਹੜੀਆਂ ਕੋਈ ਸਰਦਾਰ ਨਾਹੀ
ਖਾਣੋਂ ਪਹਿਨਣੋਂ ਉਮਰ ਤੇ ਐਸ਼ ਕਰਣੋ ਜੱਗ ਰੱਜਿਆ ਕਦੀ ਸੰਸਾਰ ਨਾਹੀਂ
ਦੇਣੀ ਜ਼ਾਮਨੀ ਚਾਕਰੀ ਨਸ਼ੇ ਮੰਦੇ ਜੂਏ ਜੇਡ ਨਸੀਬ ਦੀ ਹਾਰ ਨਾਹੀਂ
ਰਾਂਝਾ ਹੀਰ ਦੇ ਮਗਰ ਹੈ ਧੁਰੋਂ ਲੱਗਾ ਭੌਰ ਛੱਡਦਾ ਜਿਵੇਂ ਗੁਲਜ਼ਾਰ ਨਾਹੀਂ
ਲਾਹੌਰੀ ਮੁਸ਼ਕਲਾਂ ਸੱਬ ਅਸਾਨ ਹੋਵਨ ਸੱਚੇ ਰੱਬ ਨੂੰ ਦਿਲੋਂ ਵਿਸਾਰ ਨਾਹੀਂ

ਗੁਰੂ ਜੀ ਦਾ ਅੰਤਰ ਧਿਆਨ ਹੋਣਾ

ਨਾਥ ਅੱਖੀਆਂ ਮੀਟਕੇ ਧਿਆਨ ਕੀਤਾ ਹੀਰ ਰਾਂਝਣੇ ਦੀ ਲੌ ਝੇਦੀ ਦਜਿਵੇਂ
ਮੁਖੋਂ ਨਾਮ ਰੱਝੇਟੇ ਦਾ ਪਈ ਗਾਵੇਂ ਕਦੋ ਚੰਦ ਦਿੱਸੇ ਮਾਹ ਈਦ ਜਿਵੇਂ
ਡਿੱਠਾ ਗ਼ੌਰ ਦੇ ਨਾਲ ਨਜ਼ਰ ਆਇਆ ਰਾਂਝਾ ਪੀਰ ਤੇ ਹੀਰ ਮੁਰੀਦ ਜਿਵੇਂ
ਲਾਹੌਰੀ ਜਾਣਿਆ ਨਾਥ ਨੇ ਰਾਂਝਣੇ ਦੀ ਜੱਟੀ ਹੀਰ ਜਾਗੀਰ ਖ਼ਰੀਦ ਜਿਵੇਂ

ਨਾਥ ਜੀ ਦਾ ਹੁਕਮ

ਅੱਖੀ ਖੋਲ੍ਹਕੇ ਨਾਥ ਨੇ ਹੁਕਮ ਦਿੱਤਾ ਜਾਹ ਕਾਜ ਸੰਵਾਰਿਆ ਰੱਬ ਤੇਰਾ
ਅੱਛੇ ਵਕਤ ਟਿੱਲੇ ਉਤੇ ਆਨ ਚੜ੍ਹਿਓਂ ਸੋਹਿਣਾ ਬਣ ਗਿਆ ਨੇਕ ਸਬਬ ਤੇਰਾ
ਧੁਰੋਂ ਰੱਬ ਸੱਚੇ ਤੈਨੂੰ ਹੀਰ ਬਖਸ਼ੀ ਪੂਰਾ ਹੋ ਗਿਆ ਜੋ ਸੀ ਲਬ ਤੇਰਾ

ਅੱਗੋ ਪਈ ਪਰੀਤ ਕਬੂਲ ਤੇਰੀ ਤਾਹੀਂ ਏਕੈਮਣੇਹ ਸੈਰਿਆ ਝੱਬ ਤੇਰਾ
ਦਾਹਵੇ ਕੂੜਦੇ ਕਰੀਂ ਨ ਘੜੀ ਕੋਈ ਏਹ ਦੇਸ ਜਾਗੀਰ ਹੈ ਸੱਬ ਤੇਰਾ
ਲਾਹੌਰੀ ਜਿਓਂ ਦਾ ਹਾਲਕੀ ਖ਼ਲਕਜਾਣੇ ਜੋਗ ਭੇਖਨੂੰਕਰੇਅਦਬ ਤੇਰਾ

ਰਾਂਝੇ ਨੇ ਖ਼ੁਦਾ ਤੇ ਗੁਰੂ ਜੀ ਦਾ ਧੰਨਵਾਦੀ ਕਰਣਾ

ਤੇਰਾ ਕੀਤਾ ਮੈਂ ਜਾਣਿਆਂ ਇੱਕਨਾਹੀ: ਜੋ ਜੋ ਨਾਲਮੇਰੇਮੇਹਰਬਾਨ ਕੀਤੇ
ਪਾਣੀ ਖ਼ਾਕਥੀਂ ਸਾਜ਼ਅਚਰਜਪੁਤਲੀਪਾਇਓ ਰੂਹਤੇਨਾਮ ਇਨਸਾਨਕੀਤੇ
ਜਦੋਂ ਦੰਦ ਨਹੀਂ ਸਨ ਤਦੋਂ ਦੁੱਧਦਿਤੋਦਿੱਤੇਦੰਦ ਅਨਾਜ ਪਕਵਾਨ ਕੀਤੇ
ਲਈਸਾਰਪਲ ਪਲ ਪਾਲਨਹਾਰਤੂੰਹੇਂ ਬਾਲਕਉਮਰਨਾਦਾਨਜਵਾਂਨਕੀਤੇ
ਸੰਈਆਂ ਆਜਜ਼ੀ ਮੇਰੀਕਬੂਲ ਕਰਕੇ ਮੇਰੇ ਔਗਣਾਵੱਲ ਨ ਧਿਆਨਕੀਤੇ
ਭਲੇਕਰਮਦਿੱਤੇਬਖ਼ਸ਼ੀਸਾਧਸੰਗਤ ਸਤਗੁਰਮੇਲਕੇਮੇਰਾਕਲਿਆਨਕੀਤੇ
ਮਿਟਗਿਆਅੰਧਰੇਉਜਿਆਰਹੋਇਆਗੁਰੂਗਿਆਨਪਰਗਟਸ਼ਮਾਦਾਨਕੀਤੇ
ਸੱਜਨ ਜ਼ਿੰਦਗੀਸਦਾਸੁਰਜੀਤਕੀਨੀਵੈਰੀ ਦੂਤੀਆਂ ਮਾਰ ਬੇਜਾਨ ਕੀਤੇ
ਜੋ ਜੋਚੀਜ਼ਜ਼ਰੂਰਸੀਵਿੱਚ ਦੁਨੀਆਂ ਮੇਰਾ ਅਟਕਿਆਕੰਮ ਅਸਾਨ ਕੀਤੇ
ਕੀ ਕੀ ਜੱਸ ਤੇਰੇ ਮੰਗਲ ਚਾਰ ਗਾਵਾਂ ਜੋ ਜੋ ਮੁਝ ਗ਼ਰੀਬਤੇਦਾਨ ਕੀਤੇ
ਮੈ ਕੌਣ ਕੰਗਾਲ ਨਾਚੀਜ਼ ਉੱਤੇ ਅਪਣਾਧਿਆਨਕੀਤੇ ਮੇਰਾਮਾਨਕੀਤੇ
ਲਾਹੌਰੀਜੇਹੇਨਾਲਾਇਕਨੇਨਾਮਉੱਤੇਜੀਉਜਾਂਨ ਨ ਘੜੀਕੁਰਬਾਨਕੀਤੇ

ਕਹਨਾ ਕਵੀਸ਼ਰ

ਸੁਣੀਦੇ ਆਖਦੇ ਹੈਨ ਤਕਦੀਰ ਲੋਕੀਹੀਲਾਕਰੇਬਹੁ ਰੰਗਵਖਾਂਉਦਾ ਏ
ਬਿਨਾ ਹੀਲਿਓਂ ਘਰੋਂ ਨ ਜਾਏ ਕੁੱਤਾ ਹਿੰਮਤਕਰੇਨਰਸ਼ੇਰ ਨੂੰਢਾਂਉਂਦਾਏ
ਕੋਈਸ਼ਖ਼ਿਆਲਇਨਸਾਨਜੇਕਰੇਉੱਧਮਹਿੱਕਮਤਨਾਲਪਹਾੜਉਡਾਉਂਦਾਏ
ਲਾਹੌਰੀ ਭਲਾਬੁਰਾ ਏਸ ਜਗ ਉਤੇਜੇਹਾਕਰੇ ਕੋਈ ਤੇਹਾ ਪਾਂਉਦਾ ਏ

ਰਾਂਝੇ ਦਾ ਗੁਰੂ ਤੋਂ ਟੁਰਣਾ

ਰਾਂਝੇ ਕਿਹਾ ਆਦੇਸ ਗੁਰੂ ਥਾਪਲਾਈ ਨਾਥਆਪਰਾਂਝਾਖੇੜੀਂਘਲਿੱਆਏ
ਪਾਣੀਜਿਵੇਂ ਨਿਵਾਂਨਨੂੰ ਜਾ ਏਭੈਨਾ ਰਾਂਝਾਇਸਤਰਹ ਟਿਲਿੱਓਂ ਚਲਿੱਆ ਏ

ਕੋਈਵਾਰ ਮਹੂਰਤ ਨ ਸੋਚਿਓਸੁ ਲੱਮੇਂ ਰਾਹ ਟੁਰਿਆ ਦਿਨਢਲਿਆ ਏ
ਦੇਖੀਸ਼ਾਮ ਨ ਰਾਤ ਫ਼ਜ਼ਰ ਹੋਈ ਲਾਹੌਰ ਖੇੜਿਆਂਦਾ ਦੇਸ ਮਲਿਆ ਏ

ਰਾਂਝੇ ਦੀ ਤਜਵੀਜ਼

ਰਾਂਝੇ ਚਲਦਿਆਂ ਏਹ ਤਜਵੀਜ਼ਕੀਤੀ ਪੰਜਸਤਚਾ ਬੂਟੀਆਂਪੱਟੀਆਂਨੇ
ਇੱਟ ਸਿੱਟਖਟਕਲ ਤੇ ਕਵਾਰਗੀਦਲਕੋਈ ਕੌੜੀਆਂਤੇਕੋਈਖੱਟੀਆਂਨੇ
ਜਾਣੇਅਲਫ਼ਦਾਨਾ ਨ ਵੇਦਥਨਿਆਂਹਜ਼ਰਤਇਸ਼ਕਪੜ੍ਹਾਈਆਂਪੱਟੀਆਂਨੇ
ਲਾਹੌਰੀਦੇਖ ਰਾਂਝੇ ਆਸ਼ਕਹੀਰਪਿੱਛੇ ਸਿਰਤੇਕਿਵੇਂ ਮੁਸੀਬਤਾਂ ਕੱਟੀਆਂਨੇ

ਅਯਾਲੀ ਨੇ ਜੋਗੀ ਨੂੰ ਪਛਾਨਣਾ

ਵਾਹ ਲਪੜਕਜੋਗੀਜ਼ੋਰਾਜ਼ੋਰਜਾਵੇ ਛੁੱਟਾ ਤੀਰਜਿਉਂਸਖ਼ਤਕਮਾਨਦਾ ਏ
ਜੂਹ ਖੇੜਿਆਂਵਿੱਚਅਯਾਲਿਮਿਲਿਆਨਜ਼ਰਬਾਜ਼ਚਾਲਾਕ ਜਹਾਨਦਾ ਏ
ਪਾਸ ਆਣਕੇ ਜੋਗੀਦੇ ਵੱਲ ਡਿੱਠਾ ਕੱਦ ਸ਼ਕਲ ਤੇ ਰੰਗ ਪਛਾਣਦਾ ਏ
ਮੁਖੋਂ ਕਿਹਾ ਸਲਾਮ ਫ਼ਕੀਰਸਾਈਂ ਮੰਦਿਰ ਕੌਨਸਾਫ਼ਕਰਮਸਤਾਨਦਾ ਏ
ਕਾਮਲ ਗੁਰੂਮਿਲਿਆਭਲੀ ਸੇਵਕੀਤੀ ਵੱਲਸਿਖਿੱਆਭੇਸਵਟਾਨਦਾਏ
ਭਾਵੇਂ ਜਾਣ ਨ ਜਾਣ ਤੂੰ ਜੋਗੀਆ ਓਏ ਏਹਦੇਸਤੇਂਨੂੰ ਸੱਭਜਾਣਦਾ ਏ
ਜੋਗੀਹੋਭੰਨਾਆਇਓਂਖੇੜਿਆਂਤੇਅਜਬਢੰਗ ਇਹ ਹੀਰਖਿਸਕਾਣਦਾਏ
ਬਾਰਾਂ ਬਰਸ ਮੌਜਾਂਮਾਣਰਜਿੱਓਂਨਾ ਗਿਓ ਸ਼ੌਕ ਨ ਅੱਖਲੜਾਨਦਾ ਏ
ਮੰਗ ਖੇੜਿਆਂ ਦੇ ਬੂਹੇ ਖ਼ੈਰ ਜਾਕੇ ਰਸਚੌਵਸੀ ਮਿੱਠੀ ਜ਼ਬਾਨ ਦਾ ਏ
ਦੇਸ ਵੈਰੀਆਂਦੇਕਾਹਨੂੰਆਣਵੜਿਓਂਲਾਹੌਰੀਖ਼ਯਾਲਰੱਖੀਂਸਿਰੋਂਜਾਨਦਾਏ

ਜੋਗੀ ਦਾ ਅਯਾਲੀ ਨੂੰ ਗੁੱਸੇ ਨਾਲ ਜਵਾਬ ਦੇਣਾ

ਅਰੇ ਜਾਟ ਗੰਵਾਰਕਿਆਖ਼ਬਰਤੁਮਕੋ ਬਾਲਾਨਾਥਗੁਰੂਹਮਾਰਾਪੀਰਹੈਰੇ
ਗੋਰਖਨਾਥ ਟਿੱਲਾ ਗੁਰਦ੍ਵਾਰ ਹਮਰਾਸਦਾਬਰਤ ਪੂੜਾ ਦਾਨਖੀਰਹੈ ਰੇ
ਆਏ ਘੂੰਮਤੇ ਘਾਮਤੇ ਯਹਾਂ ਹੁ ਫਿਰੇ ਚਲੇਦੇਖਣੇ ਮੁਲਕ ਕਸ਼ਮੀਰਹੈ ਰੇ
ਕਬਕੀਬਾਤ ਸਾਲੇਕਿਸਨੇਭੇਸਬਦਲਾਚੌਬੀ ਸਾਲਕੇਹਮੀਂ ਫ਼ਕੀਰਹੈ ਰੇ
ਹਮ ਨਹੀਂ ਜਾਨਤੇ ਬਾਵਰੇ ਕਿਸੀਕੋਭੀ ਸੁਸਰੇ ਕੌਨ ਖੇੜੇਕੌਣਹੀਰਹੈ ਰੇ

ਹਮਤੋ ਜਹਾਂ ਚਾਹੇਂ ਉਸੀਜਗ੍ਹਾਂਜਾਇਂਦੁਨੀਆਂ ਫ਼ਕਰਦੀਸਭੀਜਾਗੀਰਹੈ ਰੇ
ਨਾ ਹੈ ਕੋਈ ਵੈਰੀ ਹਮਰ ਸਭੀ ਸਾਜਨ ਦੇਖਾ ਦੂਈਕੀਮਾਰਲਕੀਰਹੈ ਰੇ
ਚੁਪਕਾ ਹੋ ਫ਼ਕੀਰ ਸੇ ਰਹੁ ਡਰਤਾ ਰਖਤੇ ਨਾਗਜ਼ਬਾਨ ਤਾਸੀਰ ਹੈ ਰੇ
ਸੋਈ ਝੜੇਗਾ ਅੜੇਗਾ ਫ਼ਕਰ ਸੇ ਜੋ ਜਾਨ ਲੈਹ ਤੂੰ ਏਹੁਰੀਤਕਦੀਰ ਹੈ ਰੇ
ਲਾਹੌਰੀਦੇਖ ਜਬਦਲੀ ਨ ਫਿਰੇਹਮਰੀਏਹਜ਼ਬਾਨ ਨ ਸਮਝਸ਼ਮਸ਼ੀਰਹੈਰੇ

## ਜਵਾਬ ਅਯਾਲ ਦਾ

ਠੱਗਾ ਹੈ ਜੋਗੀ ਦਾਬੇ ਮਾਰਣਾਏਂ ਕਰਾਮਾਤ ਤੇਰੀ ਸੱਭੇ ਘੁਲੱਣੀ ਏਂ
ਵੇਖਣ ਸੁਣਨਖੇਣਜਹੀਫ਼ਾਟਕਰਸਨਜਿਊਂਦੀਜਾਨਨ ਤੁੱਧਨੂੰ ਭੁਲਣੀ ਏਂ
ਨਜ਼ਰ ਆਂਵਦੀਏਨਗਰਖੇੜਿਆਂ ਦੇਤੇਰੋਲਾਸ਼ਗਲੀਆਂਵਿੱਚਰੁਲਣੀ ਏਂ
ਮੜੀ ਗੋਰ ਨ ਜਲ ਪਰਵਾਹ ਹੋਣਾਮਿੱਟੀ ਪਈਨਕਿਸੇਉਥੱਲਣੀ ਏਂ
ਖ਼ਾਕ ਉਡੇਗੀ ਵਿਚ ਜਹਾਨ ਤੇਰੀ ਅੱਜ ਭਲਕ ਅੰਧੇਰੀ ਝੁੱਲਣੀ ਏਂ
ਲਾਹੌਰੀਦੇਖਲਈਂ ਵਕਤਅਖ਼ੀਰਤੇਰੀਨੇਕੀਬਦੀਦਰਗਾਹਵਿਚਤੁਲੱਣੀ ਏਂ

## ਜੋਗੀ ਦੀ ਕਰਾਮਾਤ

ਤੰਗ ਹੋਕੇ ਜੋਗੀਨੇ ਅਰਜ਼ਕੀਤੀ ਹਿਰਦੇ ਗੁਰੂ ਤੇ ਰੱਬ ਧਿਆਣ ਲੱਗਾ
ਹੋਈ ਅਰਜ਼ ਕਬੂਲ ਫ਼ਕੀਰ ਸੰਦੀ ਮੌਲਾਅੰਬਰੋਂਮੀਂਹਬਰਸਾਣ ਲੱਗਾ
ਗੁਰੂਦੀ ਥਾਪਜੋਗੀ ਤਰਫ਼ਰੱਬਹੋਇਆਝੱਟ ਜ਼ਾਹਿਰੀਕਲਾਵਖਾਣ ਲੱਗਾ
ਬਿਜਲੀਕੇਹਰਤੂਫ਼ਾਨਤੇਗੜਾ ਵਸਿਆ ਭੇਡਾਂਮੋਈਆਂਤੇਕੁਝ ਰੁੜ੍ਹਣ ਲੱਗਾ
ਹੱਥਜੋੜਅਯਾਲਡਿੱਗਾਪਿਯਾਪੈਰੀਕੇਹਾਬਖ਼ਸ਼ਸਾਈਂਚਰਣੀਆਣ ਲੱਗਾ
ਲਾਹੌਰੀਦੇਖਅਯਾਲਨੂੰਦਿਆਲਹੋਇਆਮੁੱਖੋਂਸੀਸਦਿੱਤੀਜੋਗੀ ਜਾਨਲੱਗਾ

## ਜੋਗੀ ਨੇ ਮੁਸਾਫਰਾਂ ਤੋਂ ਰਸਤਾ ਪੁੱਛਣਾ

ਜੋਗੀਪੁਛਿਆ ਮਿਲਦਿਆਂਰਾਹੀਆਂਨੂੰਰੰਗਪੁਰਾਖੇੜਾਕੇ ਹੜਾਖੇੜਿਆਂਦਾ
ਸਖ਼ੀਕੌਨਮਸਜਿਦਕੇਹੜੀਧਰਮਸਾਲਾਵੇਹੜਾਕੌਨਸਰਦਾਰਹੈਵੇਹੜਿਆਂਦਾ
ਹਾਕਮਕੌਨਆਹਲਾ ਨਾਮਨਿਯਾਵਾਲਾ ਵੱਡਾਚੌਦਰੀਕੌਨਨਿਬੇੜਿਆਂਦਾ
ਮਚਲੇਹੋ ਜੋਗੀਸੱਭੇ ਭੇਤਪੁੱਛੇ ਲਾਹੌਰੀ ਝਾਗੜੂ ਚਲਿਆ ਝੇੜਿਆਂਦਾ

## ਜਵਾਬ ਮੁਸਾਫ਼ਰਾਂ

ਪਹੁੰਚੇਂ ਆਨ ਖੇੜੀਂ ਹੁਣਕੀ ਪੁੱਛਨਾਏਂ ਓਹਦੇਖ ਜੋ ਮਿਘਣੇ ਰੁੱਖਜੋਗੀ
ਮੰਦਰਬਹੁਤ ਮਸੀਤਾਂਤੇਧਰਮਸਾਲੇਂਘਰਘਰਨਾਰੀਆਂਸੁਖੀ ਮਨੁੱਖ ਜੋਗੀ
ਅੱਜੂ ਚੌਧਰੀ ਵੱਡਾ ਨਿਆਂਵਾਲਾ ਜਿਸਦੀ ਨੂੰਹਪਈ ਨਾਲ ਦੁੱਖ ਜੋਗੀ
ਖਾਤਰ ਕਰਨਰੇ ਲੋੜ ਫ਼ੜਕਦਮਲਾਹੋਗੀਭਜਾਜਾਹਜੇਲਗੀਓਭੁੱਖ ਜੋਗੀ

## ਜੋਗੀ ਦਾ ਖੂਹ ਤੇ ਪਹੁੰਚ ਕੇ ਡੇਰਾ ਕਰਨਾ

ਨੇੜੇ ਜਾਜੋਗੀਆਸਣਲਾਬੈਠਾ ਧ੍ਰੇਕਾਂਠੰਡੀਆਂ ਲੰਮੀਆਂ ਟਾਹਲੀਆਂਨੀ
ਵੇਖਜੋਗੀਦੀਸ਼ਕਲਨਿਹਾਲਹੋਈਆਂ ਖੂਹਤੇਭਰਣਪਾਣੀਸਾਉ ਵਾਲੀਆਂਨੀ
ਤਿੱਖੇ ਨੈਣ ਕੰਵਾਰੀਆਂਵਿਆਹੀਆਂਦੇਗੋਰੇਮੁੱਖੜੇ ਤੇਜ਼ੁਲ ਫ਼ਾਂਕਾਲੀਆਂਨੀ
ਗਲੀਹਸੀਆਂਤੇ ਹਥੀਂਛਾਪ ਛੱਲੇ ਕੰਨੀ ਝਬਣ ਸੁਨੈਰੀ ਵਾਲੀਆਂ ਨੀ
ਪਾਣੀਭੁਲਗਿਆਛਡਘੜੇਆਈਆਂਗਿਰਦਜੋਗੀਦੇਲੈਣਭਵਾਲੀਆਂਨੀ
ਗੱਲੀਂਲੱਗਰਹੀਆਂਨਾਲਜੋਗੜੇਦੇ ਜੀਜੇਪਾਸਜਿਉਂਬੈਠੀਆਂਸਾਲੀਆਂਨੀ
ਕੋਈ ਆਖਦੀ ਏ ਕਿਸੇ ਕਹਿਰ ਕੀਤਾਕੰਨ ਪਾੜਕੇਮੁੰਦਰਾਂਡਾਲੀਆਂਨੀ
ਕੋਈਆਖਦੀ ਕਿਸੇਦੇ ਇਸ਼ਕ ਪਿਛੇਜਨਮਜ਼ਾਤ ਤ੍ਰੁਟੀਆਂਗਾਲੀਆਂਨੀ
ਕੋਈ ਆਖਦੀਏ ਐਂਵੇਂਹੋਵਣੀਸੀਧੁਰੋਂਲਿਖੀਆਂ ਕਿਸੇ ਨ ਟਾਲੀਆਂਨੀ
ਕੋਈਆਖਦੀਏਕਿਸੇਦੇਕੋਣਆਵੇਦਾਣੇਪਾਣੀਦੀਆਂਦੇਹਉਛਾਲੀਆਂਨੀ
ਕੋਈ ਕਹੇ ਹੋਈ ਦੇਰ ਚਲੋ ਭੈਣਾਂ ਮਾਵਾਂ ਦੇਣ ਸੱਸਾਂਘਰੋਂਗਾਲੀਆਂਨੀ
ਲਾਹੌਰੀਘਰੋਂਜਾਪਰਤਦੋਬਾਰਲਿਆਈਆਖ਼ਾਤਰਜੋਗੜੇ ਦੇਖੀਰਥਾਲੀਆਂਨੀ

## ਜੋਗੀ ਨੇ ਅਸੀਸ ਦੇਣੀ

ਮੁੱਖੋਂ ਅਸੀਸਦਿੱਤੀਭਲਾਕਰੇਸਾਈਂ ਜੋਗੀ ਖੱਪਰਾ ਪੂਰਿਆ ਖੀਰਦਾਏ
ਖਾਧੀ ਖੀਰਪੀਤਾਪਾਣੀਸ਼ੁਕਰਕੇਹਾਖ਼ਾਤਰਖਾਹਢਿੱਠਾਨਹਾਰ ਹੀਰਦਾ ਏ
ਡੇਰੇਬੈਠੀਆਂਨਿਆਮਤਾਂਲਿਆਂਉਣਲੋਕੀਬਾਣਾਜਾਣਕੇਭਲਾਫ਼ਕੀਰਦਾਏ
ਦੇਵਣ ਹਾਰਕਰਤਾਰਨਭੁਲਦਾਏਲਾਹੌਰੀਲਿਖਿਆਜਿਵੇਂਤਕਦੀਰਦਾਏ

## ਜੋਗੀ ਨੇ ਧੂਣੀ ਲਾਉਣੀ

ਦਿਨ ਹੁੰਦਿਆਂਈ ਜੋੜ ਮੇਲ ਬਾਲਣਪਈ ਸ਼ਾਮਲਈ ਧੂਣੀਲਾ ਜੋਗੀ
ਜੋ ਕੁਝ ਗੁਰੂਦਾ ਨਾਮ ਜਪ ਜਾਪ ਹੈਸੀ ਪੜ੍ਹਿਆ ਖੜੇ ਹੋ ਨਾਦ ਵਜਾ ਜੋਗੀ
ਬੈਠਾ ਜੋਹਾ ਉਸ ਰੱਬਦੀ ਯਾਦ ਅੰਦਰ ਦਿੱਤੀ ਜਾਗਦੇ ਰਾਤ ਲੰਘਾ ਜੋਗੀ
ਲਾਹੌਰੀ ਜਾਣਿਆਂ ਜਦੋਂ ਪਰਭਾਤ ਹੋਈ ਗੱਜਾ ਚਲਿਆ ਭਸਮ ਰਮਾ ਜੋਗੀ

## ਜੋਗੀ ਦਾ ਨਗਰ ਵਿੱਚ ਭਿਛਿਆ ਵਾਸ ਤੇ ਜਾਣਾ

ਹਾਲਕਾਲ ਫ਼ਕੀਰੀਦਾ ਪਹਿਨਕੇ ਤੇ ਝੂਲ ਝਾਲ ਟੁਰਿਆ ਨਾਲ ਨਾਜ਼ ਜੋਗੀ
ਨਗਰ ਵੇੜਿਆਂ ਦੀਰ ਲੀ ਗਲੀ ਫ਼ਿਰਦਾ ਮੁੱਖੋਂ ਕਹੇ ਅਲਖ ਅਵਾਜ਼ ਜੋਗੀ
ਚਲਦੀ ਭਿਛਿੱਆ ਲਵੇ ਜੋਝਬਲਿਯਾ ਵਨਕ ਦ ਮਸਟ ਦਾ ਗਿਆ ਦਰਾਜ਼ ਜੋਗੀ
ਕਿਸੇ ਤਰਫ਼ ਨ ਵੇਖਦਾ ਚਾ ਅੱਖੀਂ ਐਸਾ ਇਸ਼ਕ ਦੇ ਵਿੱਚ ਰੁਦਾਜ਼ ਜੋਗੀ
ਫੜਨ ਬਾਲ ਕੁੜੀਆਂ ਤੇ ਪਰਸ਼ਾਦ ਦੇਵੇ ਮਿੱਠੇ ਬੋਲ ਤੇ ਨੇਕ ਮਜ਼ਾਜ਼ ਜੋਗੀ
ਲਾਹੌਰੀ ਭੀਖਦਾ ਇਕ ਬਹਾਨੜਾ ਸੀ ਲੈਣ ਹੀਰਦਾ ਗਿਯਾ ਸੀ ਰਾਜ਼ ਜੋਗੀ

## ਬੇੜਾ ਮੰਗ ਕੇ ਜੋਗੀ ਦਾ ਆਸਨ ਪਰ ਆ ਬੈਠਣਾ

ਪੰਜ ਸੱਤ ਗਲੀਆਂ ਮੰਗ ਪਤ ਹੋਇਆ ਲੱਗੀ ਖੁਦਿਆ ਤੇ ਡੇਰੇ ਆਣ ਬੈਠਾ
ਧੂਣੀ ਬਾਲ ਜ਼ਮੀਨ ਤਪਾਈਓ ਸੂ ਆਟਾ ਗੋਕੇ ਰੋਟ ਪਕਾਣ ਬੈਠਾ
ਪਲਿਆ ਦੁੱਧ ਮਲਾਈ ਪਰਾਉਂਠਿਆਂ ਦਾ ਰੁੱਖਾ ਮਿਸ ਝਾਟੁੱਕੜਾ ਖਾਣ ਬੈਠਾ
ਕਦੇ ਰਖੀਰ ਦੀ ਪਈ ਜਦ ਮਿਲੀ ਮਿੱਸੀ ਪਾਣੀ ਘੁੱਟਾਂ ਦੇ ਨਾਲ ਲੰਘੋਨ ਬੈਠਾ
ਹਰੀ ਤੋੜ ਲਿਆਇਆ ਬੂਟੀ ਜੰਗਲੇ ਦੀ ਖ਼ੂਬ ਰਗੜਿਓ ਸੁ ਬਿਜਿਆ ਛਾਣ ਬੈਠਾ
ਪੀਤੀ ਭੰਗ, ਮਲੰਗ ਤੇ ਮਹਵ ਹੋਇਆ ਇਕ ਯਾਰ ਦਾ ਰੱਖ ਧਿਆਨ ਬੈਠਾ
ਕਿਸੇ ਨਾਲ ਨਹੀਂ ਗੱਲ ਕਲਾਮ ਕਰਦਾ ਯਾਦ ਰੱਬ ਦੀ ਵਿਚ ਗ਼ਲਤਾਨ ਬੈਠਾ
ਤਾੜੀ ਲਾਕੇ ਨਾਬਦਾ ਧਿਆਨ ਧਰਿਆ ਦੋਰ ਝੁਕ ਕੇ ਵਾਂਗ ਕਮਾਨ ਬੈਠਾ
ਲੋਕੀ ਸੀਸ ਨਿਵਾਂਵਦੇ ਲੱਗ ਚਰਣੀ ਜੋਗੀ ਜਾਣਕੇ ਫ਼ੈਜ਼ ਰਸਾਨ ਬੈਠਾ
ਲਾਹੌਰੀ ਕੌਣ ਆਖੇ ਜਾ ਕੇ ਹੀਰ ਤਾਈਂ ਤੇਰਾ ਰਾਂਝਣਾ ਬਾਹਿਰ ਮਹਿਮਾਨ ਬੈਠਾ

(ਜ਼ਨਾਨੀਆਂ ਦੀਆਂ ਜੋਗੀ ਦੀ ਬਾਬਤ ਆਪਸ ਵਿੱਚ ਗੱਲਾਂ)

ਸਬ ਗਲੀ ਕੂਰੇ ਰੰਨਾਂ ਕਰਨ ਗੱਲਾਂ ਭੈਣਾਂ ਇੱਕ ਜੋਗੀ ਤੜਕੇ ਆ ਗਿਆ ਨੀ
ਅਲਖ ਅਲਖ ਆਵਾਜ਼ ਕਰਕੇ ਸਾਡੇ ਸੁੱਤੜੇ ਬਾਲ ਜਗਾ ਗਿਆ ਨੀ
ਜਟਾਂ ਕਾਲੀਆਂ ਘਟਾਂ ਦੇ ਵਾਂਗ ਸਿਰ ਤੇ ਮੁੱਖ ਚੰਦ ਦੇ ਵਾਂਗ ਵਿਖਾ ਗਿਆ ਨੀ
ਖ਼ੈਰ ਉਨ੍ਹਾਂ ਥੀਂ ਲਿਆ ਜੋ ਘੱਥ ਲਿਆਈਆਂ ਨ ਉਤੀਕਿਆ ਕਦਮ ਉਠਾ ਗਿਆ ਨੀ
ਛਿੰਨਾ ਆਂਵਦਾ ਜਾਂਦੜਾ ਦਿਸਿਆ ਨ ਜੋਗੀ ਘਰੋ ਘਰ ਨਾਦ ਵਜਾ ਗਿਆ ਨੀ
ਲਾਹੌਰੀ ਜੀਉ ਚਾਹੇ ਹੋਵੇ ਨਿਤ ਦਰਸ਼ਨ ਐਸੀ ਚਿਣਕ ਪ੍ਰੇਮ ਦੀ ਲਾ ਗਿਆ ਨੀ

(ਸਹਿਤੀ ਅਤੇ ਹੋਰ ਜ਼ੈਮਿਤਾਂ ਦਾ ਜੋਗੀ ਦੇ ਡੇਰੇ ਪਹੁੰਚਣਾ)

ਪੰਜ ਸੱਤ ਮੁਟਿਆਰੀਆਂ ਆਖਿਆ ਏ ਅਸਾਂ ਵੇਖਿਆ ਰੂਪ ਅਪਾਰ ਜੋਗੀ
ਪਾਣੀ ਭਰਨ ਸਹੇਲੀਆਂ ਕਲ ਗਈਆਂ ਹੋਯਾ ਨਾਲ ਸਬੱਬ ਦੀਦਾਰ ਜੋਗੀ
ਖੂਹ ਦੇ ਪਾਸ ਆਸਣ ਧੂਣੀ ਲਾ ਬੈਠਾ ਵੇਖਣ ਖੜਿਆਂ ਦੇ ਮਰਦ ਨਾਰ ਜੋਗੀ
ਵੇਖਣ ਵਾਲਿਆਂ ਦੇ ਸੀਨੇ ਜ਼ਖਮ ਲੱਗੇ ਨੈਣ ਤਿਖੜੇ ਵਾਂਗ ਕਟਾਰ ਜੋਗੀ
ਘਰੋਂ ਘਰੀ ਸੁਆਨੀਆਂ ਮਾਰ ਬੂਹੇ ਵੇਖਣ ਚਲੀਆਂ ਹੋ ਤਿਆਰ ਜੋਗੀ
ਸਹਿਤੀ ਮਿਲੀ ਵਾਟੇ ਕਿਹਾ ਕਿਧਰ ਭੈਣਾਂ ਸਭਨਾਂ ਆਖਿਆ ਚਲ ਦੁਬਾਰ ਜੋਗੀ
ਕਿਸੇ ਲਾਚੀਆਂ ਤੇ ਦੂੱਲ ਫੱਲ ਲੀਤੇ ਦਿੱਤੇ ਜਾ ਕੇ ਨਜ਼ਰ ਗੁਜ਼ਾਰ ਜੋਗੀ
ਬਹੁਤੀ ਗਲ ਕਲਾਮ ਨਾ ਮੂਲ ਕੀਤਾ ਲਾਹੌਰੀ ਸੁਖਣ ਕੀਤੇ ਦੋ ਚਾਰ ਜੋਗੀ

(ਹੀਰ ਨੇ ਸਹਿਤੀ ਨੂੰ ਦੇਰ ਦਾ ਕਾਰਨ ਪੁੱਛਣਾ)

ਕਿਧਰੋਂ ਦਿਨ ਗੁਜ਼ਾਰ ਕੇ ਆਨ ਵੜੀਓਂ ਘਰ ਬਾਹਰ ਦਾ ਨਹੀਂ ਫਿਕਰ ਸੈਹਤੀ
ਲੱਤਾਂ ਤੇਰੀਆਂ ਵਾਂਗ ਅਸ਼ਕੰਤ ਦੇ ਨੇ ਤਾਂਹੀਏਂ ਥੱਕਦੀ ਨਹੀਂ ਫਿਰ ਫਿਰ ਸੈਹਤੀ
ਸਚੋ ਸੱਚ ਹੀ ਗੱਲ ਸੁਨਾ ਅੜੀਏ ਕੇਹੜੀ ਥਾਂ ਲਾਇਆ ਇਤਨਾ ਚਿਰ ਸੈਹਤੀ
ਗੱਲਾਂ ਮਾਰਦੀ ਮਾਰਦੀ ਸ਼ਾਮ ਹੋਈ ਧੰਨ ਥੱਕਿਆ ਨਾ ਤੇਰਾ ਸਿਰ ਸੈਹਤੀ
ਮਹਿਰਮ ਹਾਲ ਨਾ ਕੋਈ ਪ੍ਰਦੇਸਣ ਹਾਂ ਮੈਂ ਦਸਾਂ ਫੋਲ ਕੇ ਕਿਨੂੰ ਜਿਗਰ ਸੈਹਤੀ
ਲਾਹੌਰੀ ਮੈਂ ਕਲੀ ਰੋਂਦੀ ਰਹੀ ਅੰਗਨ ਗਏ ਭਾਗ ਨਿਮਾਣੀ ਦੇ ਹਰ ਸੈਹਤੀ

(ਸਹਿਤੀ ਨੇ ਹੀਰ ਨੂੰ ਉਤਰ ਦੇਣਾ)

ਭਾਬੀ ਸੱਚ ਦਾ ਸੁਖਨ ਸੁਣਾਉਨੀਆਂ ਹਾਲ ਅੱਜ ਦਾ ਸੁਣੀ ਵਰਤੰਤ ਹੀਰੇ
ਰਲਕੇ ਨਾਲ ਸਹੇਲੀਆਂ ਵੇਖ ਆਈ ਆਇਆ ਖੂਹ ਉਤੇ ਇਕ ਸੰਤ ਹੀਰੇ

ਪਹਿਲੀ ਉਮਰ ਜਵਾਨ ਕਮਾਲ ਸੂਰਤ ਪਾਨੀ ਖਾਕਥੀਂ ਘੜੀ ਭਗਵੰਤ ਹੀਰੇ
ਦੇਖੇ ਲੋਗ ਬੈਠੇ ਉਸਦੇ ਪੈਰ ਪੂਜਨ ਕੋਈ ਜਾਪਦਾ ਬੜਾ ਮਹੰਤ ਹੀਰੇ
ਦਾਨੇ ਛੱਡ ਚਤ੍ਰਾਈਆਂ ਹਾਰ ਥੱਕੇ ਪਾਯਾ ਰੱਬ ਦਾ ਕਿਸੇ ਨ ਅੰਤ ਹੀਰੇ
ਲਾਹੌਰੀ ਜ਼ਾਹਿਰਾ ਭੇਸ ਫ਼ਕੀਰ ਦਾਏ ਵਿੱਚੋਂ ਖਬਰ ਨ ਸੰਤ ਦੇ ਦੰਤ ਹੀਰੇ

(ਸਹੇਲੀਆਂ ਨੇ ਹੀਰ ਨੂੰ ਜੋਗੀ ਦਾ ਹਾਲ ਦੱਸਣਾ)

ਪਿੱਛੋਂ ਹੋਰ ਆਈਆਂ ਪੰਜ ਸੱਤ ਕੁੜੀਆਂ ਕਿਹਾ ਗੱਲ ਸੁਣ ਨਾਲ ਧਿਆਨ ਹੀਰੇ
ਬਾਹਰ ਖੂਹ ਉਤੇ ਇਕ ਸਾਧ ਆਯਾ ਹੋਈਆਂ ਦੇਖਕੇ ਅਸੀਂ ਹੈਰਾਨ ਹੀਰੇ
ਅੱਜ ਤੀਕ ਸੋਹਣਾ ਜੇਹਾ ਦੇਖਿਆ ਨਹੀਂ ਵੇਖੇ ਹੈਨ ਫ਼ਕੀਰ ਕਿਤਾਨ ਹੀਰੇ
ਦਿੱਤੀ ਹੁਸਨ ਦੀ ਰੱਬ ਨੇ ਬਾਦਸ਼ਾਹੀ ਦਿੱਤਾ ਮੋਤੀਆਂ ਦਾ ਹੋਸੀ ਦਾਨ ਹੀਰੇ
ਨਿਗਾਹ ਤੀਰ ਤੇ ਅੱਖੀਆਂ ਮਸਤ ਦੋਵੇਂ ਭਵਾਂ ਡਿੰਗੀਆਂ ਵਾਂਗ ਕਮਾਨ ਹੀਰੇ
ਮੱਥਾ ਚੰਦ ਅਸਮਾਨ ਜਿਊਂ ਤਿਲਕ ਤਾਰਾ ਕੰਨੀਂ ਮੁੰਦਰਾਂ ਅਜਬ ਸੁਹਾਂਨ ਹੀਰੇ
ਡਿੱਗਾ ਮੁੰਦਰਾ ਅਸਾਂਨੂੰ ਜਾਪਦਾਏ ਪਰੀਆਂ ਛੱਡ ਗਈਆਂ ਸੁਲੇਮਾਨ ਹੀਰੇ
ਕਦੀ ਹੱਸਦਾ ਹੱਸਦਾ ਹੋ ਪੈਂਦਾ ਕਦੀ ਹੋ ਬਹਿੰਦਾ ਪਰੇਸ਼ਾਨ ਹੀਰੇ
ਓਹਦੀ ਤੱਬਾ ਅਮੀਰਾਂ ਦੇ ਵਾਂਗ ਜਾਪੇ ਆਯਾ ਛੱਡਕੇ ਰਾਜ ਸਮਾਨ ਹੀਰੇ
ਕੋਈ ਭਲਾ ਆਖੇ ਕੋਈ ਬੁਰਾ ਆਖੇ ਦਿਲ ਵਿੱਚ ਨ ਖ਼ੁਦੀ ਗੁਮਾਨ ਹੀਰੇ
ਕਦੇ ਪੋਥੀਆਂ ਪੜ੍ਹੇ ਗਿਆਨ ਗੀਤਾ ਕਦੇ ਖੋਲ੍ਹਕੇ ਪੜ੍ਹੇ ਕੁਰਾਨ ਹੀਰੇ
ਕਦੇ ਫੋਲ ਬਹਿੰਦਾ ਨਾਲ ਮੁੰਡਿਆਂ ਦੇ ਲਾਹੌਰੀ ਆਸ਼ਕਾਂ ਦੀ ਦਾਸਤਾਨ ਹੀਰੇ

(ਹੀਰ ਦਾ ਆਪਣੇ ਵਿਯੋਗ ਨੂੰ ਪਰਗਟ ਕਰਨਾ)

ਕੀਤਾ ਰੱਬ ਜੋ ਹੋਗਿਆ ਹੋਵਣਾ ਸੀ ਅੱਵਲ ਰੋਜ਼ ਜੋ ਲਿਖਿਆ ਸੱਭ ਹੈ ਨੀ
ਜਿਸ ਦਾ ਪੁੱਤ ਜੋਗੀ ਮਾਂ ਦੁੱਖ ਜੋਗੀ ਰੋਂਦੀ ਹੋਗ ਵਹਾਂਦੀ ਅੱਬ ਹੈ ਨੀ
ਜਿਸ ਦਾ ਕੰਤ ਜੋਗੀ ਸਾਰੀ ਉਮਰ ਜੋਗੀ ਟੁੱਟ ਗਈ ਸੁਹਾਗ ਦੀ ਨੱਬ ਹੈ ਨੀ
ਜਿਸ ਦਾ ਯਾਰ ਜੋਗੀ ਕਿਸ ਕਾਰ ਜੋਗੀ ਬੈਠੀ ਹੋਗ ਮਲੇਂਦੜੀ ਹੱਥ ਹੈ ਨੀ
ਕੌਣ ਆਖਦਾ ਖ਼ਾਕ ਲਾ ਖ਼ਾਕ ਹੋਵਾਂ ਗਲੀ ਗਲੀ ਪਵੇ ਮੇਰੀ ਸੱਬ ਹੈ ਨੀ
ਕੀ ਵੱਸ ਹੈ ਕਿਸੇ ਤੇ ਹੋਈ ਤਿਵੇਂ ਭਵਿਆਂ ਜਿਵੇਂ ਤਕਦੀਰ ਦਾ ਰੱਬ ਹੈ ਨੀ
ਨੀਂ ਮੈਂ ਕਿਵੇਂ ਦੇਖਾਂ ਉਸ ਜੋਗੜੇ ਨੂੰ ਗੱਲੀਂ ਲਾ ਲਿਆਓ ਕਰੋ ਜੱਬ ਹੈ ਨੀ

ਲਾਹੌਰੀ ਕੇਹੜੇ ਦੁੱਖ ਥੀਂ ਫ਼ਕੀਰ ਹੋਯਾ ਹਾਲ ਪੁੱਛ ਸੁਣੀਏ ਰੱਲ ਕੱਥ ਹੈਨੀ

(ਹੀਰ ਨੇ ਜੋਗੀ ਦੇ ਬੁਲਾਣ ਵਾਸਤੇ ਸਹੇਲੀਆਂ ਨੂੰ ਕਹਿਣਾ)

ਰਲ ਜਾਓ ਸਹੇਲੀਓ ਕਰੋ ਹੀਲਾ ਓਸ ਜੋਗੀ ਨੂੰ ਸੱਦ ਲਿਆਵਿਓ ਨੀ
ਆਸ਼ਕ ਫ਼ਕਰ ਨਾ ਜ਼ੋਰ ਨੂੰ ਜਾਣਦੇਨੀ ਨਾਲ ਆਜਜ਼ੀ ਅਰਜ਼ ਸੁਣਾਵਿਓਨੀ
ਤੁਸਾਂ ਜਾਂਦੀਆਂ ਨੂੰ ਜੇ ਹੋਗ ਸੁੱਤਾ ਭਰ ਮੁੱਠੀਆਂ ਬੈਠ ਜਗਾਵਿਓ ਨੀ
ਕੋਈ ਗੀਤ ਝਨਾ ਦਾ ਗਾਵਿਓਨੀ ਗੱਲਾਂ ਮਿੱਠੀਆਂ ਨਾਲ ਪਰਚਾਵਿਓ ਨੀ
ਬੜੇ ਬੜੇ ਹੋਏ ਵੱਸ ਨਾਰੀਆਂ ਦੇ ਜ਼ਰਾ ਹੱਸ ਕੇ ਮੁੱਖ ਵਿਖਾਵਿਓ ਨੀ
ਰੰਨਾਂ ਛੱਤਰੇ ਕਰਦੀਆਂ ਮਾਨਸਾਂਨੂੰ ਵੱਡਾ ਨੈਣਾਂ ਦਾ ਜਾਦੂੜਾ ਪਾਵਿਓਨੀ

(ਸਹੇਲੀਆਂ ਦਾ ਜੋਗੀ ਦੇ ਪਾਸ ਜਾਣਾ)

ਨਹੀਂ ਖਬਰ ਹੀਰੇ ਕਿਸਦੇ ਹੁਸਨ ਉੱਤੇ ਅਪੋ ਆਪਣੇ ਨਾਜ਼ ਵਿਖਾਵਿਓ ਨੀ
ਥੋੜੀ ਆਖਣੀ ਨਾਥ ਜੇ ਅਰਜ਼ ਮੰਨੇ ਬਾਰਬਾਰ ਨਾ ਓਹਨੂੰ ਅਕਾਵਿਓਨੀ
ਹੋਵੇ ਖ਼ੈਰ ਫ਼ਕੀਰ ਆਵੇ ਦਾਰੂ ਰੋਗਨ ਹੀਰ ਦਾ ਰੋਗ ਹਟਾਵਿਓ ਨੀ
ਇਕਵਾਰ ਮੈਂ ਨਾਥਦਾ ਕਰਾਂ ਦਰਸ਼ਨ ਲਾਹੌਰੀ ਫੰਧ ਲਗੇ ਜੇੜ੍ਹਾ ਲਾਵਿਓਨੀ
ਕੁੜੀਆਂ ਹੱਸ ਕੇ ਆਖਿਆ ਜੋਗੜੇ ਨੂੰ ਤੈਥੋਂ ਵਾਰੀਆਂ ਵੇ ਧੰਨ ਧੰਨ ਜੋਗੀ
ਧੰਨ ਮਾਂ ਜਨੇਂਦੜੀ ਹੋਗ ਰੋਂਦੀ ਧੰਨ ਛੱਡ ਆਇਓਂ ਜੇਹੜੀ ਰੰਨ ਜੋਗੀ
ਧੰਨ ਜਿਨ੍ਹਾਂ ਥੀਂ ਜੋਗ ਦੀ ਚਾਟ ਲੱਗੀ ਗੁਰੂ ਧੰਨ ਜਿਸ ਨੇ ਪਾੜੇ ਕੰਨ ਜੋਗੀ
ਧੰਨ ਹੌਸਲਾ ਦੁਨੀਆਂ ਨੂੰ ਤਿਆਗ ਕੇ ਤੇ ਕੱਲੇ ਹੋ ਰਹਿਣਾ ਵਿੱਚ ਬੰਨ ਜੋਗੀ
ਜੋੜੇ ਹੱਥ ਵੇਖੀਂ ਗਲੀਂ ਪੱਲੇ ਇਕ ਅਰਜ਼ ਅਸਾਡੜੀ ਮੰਨ ਜੋਗੀ
ਵੇਹੜੇ ਚਲ ਸਰਦਾਰ ਦੇ ਕਦਮ ਪਾਵੇਂ ਘਰ ਹੀਰ ਦੇ ਖਾਵਣਾ ਅੰਨ ਜੋਗੀ
ਚਲ ਨਾਲ ਅਸਾਡੜੀ ਲਾਜ ਰੱਖੀਂ ਅਸੀਂ ਆਈਆਂ ਤੇਰੀ ਸਰੰਨ ਜੋਗੀ
ਘੇਰਾ ਘੱਤਿਆ ਵਾਂਗ ਪ੍ਰਵਾਰ ਕੁੜੀਆਂ ਅਜਬ ਵਿੱਚ ਸੋਹੇ ਜਿਵੇਂ ਚੰਨ ਜੋਗੀ
ਤੇਰਾ ਅਸਾਂ ਮੇਲ ਪਲ ਛਿਨ ਦਾਏ ਮੁੜ ਨਹੀਂ ਆਵਣਾ ਐਸ ਵਤੰਨ ਜੋਗੀ
ਲਾਹੌਰੀ ਹੀਰ ਨੇ ਸੱਦਿਆ ਜਾਣ ਲਿਆ ਉਸਤਾਕਾਰ ਹੈਸੀ ਹਰ ਫੰਨ ਜੋਗੀ

( ਜਵਾਬ ਜੋਗੀ )

ਪਿੱਛੇ ਹਟੋ ਨਜ਼ਦੀਕ ਮਤ ਆਵੋ ਹਮਰੇ ਏਕ ਏਕ ਡੰਡਾ ਸਬਕੋ ਲਾਏਂਗੇ ਰੀ

ਜੋਗੀ ਕਿਸੀ ਕੇ ਬਾਪ ਕੇ ਨਹੀਂ ਨੌਕਰ ਮੌਜਆਈ ਤੋ ਆਪ ਹੀ ਜਾਏਂਗੇ ਰੀ
ਵੇਖ ਲੇਂਗੇ ਕੌਣ ਸਰਦਾਰ ਵੇਹੜਾ ਔਰ ਅੰਨ ਭੀ ਹੀਰ ਕਾ ਖਾਏਂਗੇ ਰੀ
ਬਾਰ ਬਾਰ ਕਿਉਂ ਹਮੇਂ ਅਕਾਵਤੀ ਹੋ ਜਾਓ ਅੱਜ ਹਮ ਕਲ ਕੋ ਆਏਂਗੇ ਰੀ
ਪ੍ਰਾਤਾਕਾਲ ਇਸ਼ਨਾਨ ਧਿਆਨ ਧਰਕੇ ਬਾਨਾਂ ਫ਼ਕਰ ਕਾ ਸਭੀ ਸਜਾਏਂਗੇ ਰੀ
ਲਾਹੌਰੀ ਘੂਮਤੇ ਘਾਮਤੇ ਗਜ਼ਾ ਕਰਤੇ ਵੇਹੜੇ ਹੀਰ ਕੇ ਕਦਮ ਟਕਾਏਂਗੇ ਰੀ

(ਸਹੇਲੀਆਂ ਦਾ ਹੀਰ ਨੂੰ ਵਾਪਸ ਆਕਰ ਜਵਾਬ ਦੇਣਾ)

ਬਚੀਆਂ ਮਾਰ ਕੌਲੋਂ ਪਾਈ ਝੜ ਜੋਗੀ ਗਾਲੀ ਦੇ ਹਜ਼ਾਰ ਹਜ਼ਾਰ ਹੀਰੇ
ਸਾਡੀ ਇਕ ਨਾ ਮੰਨੀਆਂ ਜੋਗੜੇ ਨੇ ਅਰਜ਼ਾਂ ਕੀਤੀਆਂ ਨੇ ਵਾਰੋ ਵਾਰ ਹੀਰੇ
ਓਹਦੀ ਤਬਾ ਨਵਾਬ ਦੇ ਵਾਂਗ ਹੈਨੀ ਸ਼ਹਿਨਸ਼ਾਹ ਸਰਦਾਰ ਸਰਦਾਰ ਹੀਰੇ
ਚਾਤਰ ਕਿਸੇ ਰਜਵੰਸ ਦਾ ਪੁੱਤ ਜਾਪੇ ਨਹੀਂ ਮੂਹੜ ਗਵਾਰ ਗਵਾਰ ਹੀਰੇ
ਹੱਸਕੇ ਆਖਿਓਸੂ ਮੇਰਾ ਆਉਣ ਭਲਕੇ ਕੀਤਾ ਅੱਜ ਇਨਕਾਰ ਇਨਕਾਰ ਹੀਰੇ
ਲਾਹੌਰੀ ਕਿਸੇ ਦੇ ਨਾਲ ਨਹੀਂ ਗੱਲ ਬਹੁਤੀ ਕਰੇ ਯਾਦ ਕਰਤਾਰ ਕਰਤਾਰ ਹੀਰੇ

(ਹੀਰ ਦਾ ਜੋਗੀ ਦੀ ਉਡੀਕ ਵਿਚ ਅਪਣੇ ਦਿਲ ਨਾਲ ਵਿਚਾਰ)

ਜੋ ਕੁਝ ਕੁੜੀਆਂ ਨੇ ਆਖਿਆ ਹੀਰ ਸੁਣਕੇ ਮੂੰਹੋਂ ਠੰਢੜੀ ਆਹ ਚਾ ਮਾਰੀ ਬੁਰੀ
ਸੱਜਣ ਵੇਖਿਆਂ ਬਿਨਾਂ ਨਾ ਸੱਬਰ ਦਿਲਨੂੰ ਰੱਬਾ ਮਰਨ ਕੋਲੋਂ ਇੰਤਜ਼ਾਰੀ ਬੁਰੀ
ਕੌਣ ਜੀਵ ਦੇ ਹਾਲ ਨੂੰ ਜਾਣਦਾ ਏ ਗੂੜ੍ਹੀ ਇਸ਼ਕ ਦੀ ਲੱਗੀ ਬੀਮਾਰੀ ਬੁਰੀ
ਨੈਨੀਂ ਵਗਦਾ ਨੀਰ ਝਲਾਰ ਜਿਵੇਂ ਲੱਗੀ ਸੀਨੇ ਜੁਦਾਈ ਦੀ ਆਰੀ ਬੁਰੀ
ਜੀਉ ਡੁੱਬਦਾ ਜਾਏ ਖਾਏ ਗੋਤੇ ਤਰਨੀ ਹਿਜਰ ਦੇ ਬਹਿਰ ਦੀ ਤਾਰੀ ਬੁਰੀ
ਲਾਹੌਰੀ ਦਾ ਕੌਣ ਰਾਂਝੇ ਬਿਨਾਂ ਕਰੇ ਦਾਰੂ ਹੋ ਰਹੀ ਦਿਨੋਂ ਦਿਨ ਹੀਰ ਦੁਖਿਆਰੀ ਬੁਰੀ

(ਜੋਗੀ ਦਾ ਗਜ਼ਾ ਕਰਨ ਲਈ ਤਿਆਰ ਹੋਣਾ)

ਅਗਲੀ ਹੋਈ ਸਵੇਰ ਤੇ ਉਠ ਜੋਗੀ ਸਚੇ ਨਾਥ ਦਾ ਨਾਮ ਧਿਹਾ ਚਲਿਆ
ਦਰ ਮਤੂਬ ਅਲਖ ਜਗਾਵਨੇ ਨੂੰ ਕਰ ਇਸ਼ਨਾਨ ਭਬੂਤ ਰਮਾ ਚਲਿਆ
ਹੱਥ ਪਕੜ ਖੱਪਰ ਮੋਢੇ ਪਾ ਝੋਲੀ ਮੱਥੇ ਤਿਲਕ ਸੰਧੂਰ ਦਾ ਲਾ ਚਲਿਆ
ਆਲਖ ਦੀ ਮੂੰਹੋਂ ਅਵਾਜ਼ ਕੀਤੀ ਝੂਲ ਝਾਲ ਕੇ ਨਾਲ ਅਦਾ ਚਲਿਆ
ਨਹੀਂ ਸੀ ਮੰਗ ਕੇ ਖਾਨ ਦੀ ਚਾਹ ਕੋਈ ਲੈਣ ਹੀਰ ਦੌਲਤ ਦੀ ਧਾ ਚਲਿਆ

ਲੱਗੀ ਸਿੱਕ ਸੀ ਯਾਰ ਦੇ ਦੇਖਣੇ ਨੂੰ ਦਿਲ ਦੌੜਿਆ ਕਦਮ ਉਠਾ ਚਲਿਆ
ਮੂੰਹੋਂ ਕਹਿਆ ਸਾਈਂ ਲਾਈਂ ਨੇਕ ਮੱਥੇ ਸੁਰ ਵਿਚਾਰ ਕੇ ਸਗਨ ਮਨਾ ਚਲਿਆ
ਲੇਖਾ ਹੋਗ ਲਾਹੌਰੀਆ ਅੰਤ ਉਥੇ ਇਥੇ ਪਾਪ ਜੋ ਪੁੰਨ ਕਮਾ ਚਲਿਆ

(ਜੋਗੀ ਦਾ ਭਿੱਛਿਆ ਲੈਣ ਲਈ ਨਗਰ ਵਿਚ ਜਾਣਾ)

ਸੱਚੇ ਨਾਥ ਅਲਖ ਦਾ ਨਾਮ ਲੈਕੇ ਹੋਯਾ ਡੇਰਿਓ ਉਠ ਰਵਾਨ ਹੈ ਜੀ
ਖੇਹ ਲਾਕੇ ਖੇਹੁ ਦੇ ਨਾਲ ਰਲਿਆ ਦਿਲੋਂ ਛੱਡਿਆ ਖ਼ੁਦੀ ਗੁਮਾਨ ਹੈ ਜੀ
ਪਹਿਨ ਸੇਹਲੀਆਂ ਗਾਨੀਆਂ ਹੱਥ ਖੱਪਰ ਲੈਣ ਧਾਇਆ ਹੁਸਨ ਦਾ ਦਾਨ ਹੈ ਜੀ
ਨਗਰ ਖੇੜਿਆਂ ਅਲਖ ਜਗਾਇਓਸੂ ਲੋਕੀ ਵੇਖਕੇ ਹੋਏ ਹੈਰਾਨ ਹੈ ਜੀ
ਛੋਟੀ ਉਮਰ ਜਵਾਨ ਤੇ ਚੰਦ ਸੂਰਤ ਰੰਨਾਂ ਮੁੱਠੀਆਂ ਹੁਸਨ ਦੀ ਕਾਨ ਹੈ ਜੀ
ਰੂਪ ਜੋਗੀ ਤੋਂ ਵਾਰੀਆਂ ਕਵਾਰੀਆਂ ਕਈ ਅਤੇ ਵਿਆਹੀਆਂ ਹੋਣ ਕੁਰਬਾਨ ਹੈ ਜੀ
ਸਖੀ ਘਰਾਂ ਦੀ ਭਿੱਛਿਆ ਗਿਆ ਲੈਂਦਾ ਦੌੜ ਦੌੜ ਝੋਲੀ ਜੇਹੜੀਆਂ ਪਾਨ ਹੈ ਜੀ
ਨਜ਼ਰਬਾਜ਼ ਖੂਫੀਆ ਘਰ ਘਰ ਨਜ਼ਰ ਮਾਰੇ ਕਰਦਾ ਯਾਰ ਦੀ ਫਿਰੇ ਪਛਾਨ ਹੈ ਜੀ
ਮੁੰਡੇ ਬਹੁਤ ਲੱਗੇ ਮਗਰ ਜੋਗੜੇ ਦੇ ਹੂ ਹੂ ਕਰ ਸ਼ੋਰ ਮਚਾਨ ਹੈ ਜੀ
ਲਾਹੌਰੀ ਨਜ਼ਰ ਨਾ ਭਰੀ ਤੇ ਭਰੀ ਝੋਲੀ ਫਿਰੇ ਲੱਭਦਾ ਹੀਰ ਮਕਾਨ ਹੈ ਜੀ

(ਜੋਗੀ ਦਾ ਹੀਰ ਦੇ ਵੇਹੜੇ ਵਿੱਚ ਜਾਣਾ)

ਪਤਾ ਪੁੱਛ ਪੂਰਾ ਸਾਰਾ ਮੁੰਡਿਆਂ ਥੀਂ ਜੋਗੀ ਹੀਰ ਦੇ ਵੇਹੜੇ ਨੂੰ ਧਾਇਆ ਏ
ਮੋਢੇ ਪਈ ਝੋਲੀ ਹੱਥ ਸਜੇ ਖੱਪਰ ਚਿਮਟਾ ਚਾ ਦੇ ਨਾਲ ਖੜਕਾਇਆ ਏ
ਵੇਹੜੇ ਖੇਹੜਿਆਂ ਦੇ ਅਲਖ ਅਲਖ ਕਰਦਾ ਲਾਲ ਲੱਖਣੇ ਨੂੰ ਫੇਰਾ ਪਾਇਆ ਏ
ਕੱਤਨ ਕੁਆਰੀਆਂ ਵਿਆਹੀਆਂ ਡਾਹ ਚਰਖੇ ਜੋਗੀ ਜਾਕੇ ਨਾਦ ਵਜਾਇਆ ਏ
ਆਈਆਂ ਦੌੜ ਗਵਾਂਢਨਾਂ ਵੇਖਨੇ ਨੂੰ ਕੁੜੀਆਂ ਕਿਹਾ ਹੀਰੇ ਜੋਗੀ ਆਇਆ ਏ
ਲਾਹੌਰੀ ਹੀਰ ਬੀਮਾਰ ਸੀ ਪਈ ਮੰਜੇ ਪਾਸਾ ਪਰਤਿਆ ਮੁੱਖ ਛੁਪਾਇਆ ਏ

(ਜੋਗੀ ਦੇ ਚੌਫਿਰਦੇ ਤੀਵੀਆਂ ਦਾ ਝੁਰਮਟ)

ਰੰਨਾਂ ਕੱਠ ਕੀਤਾ ਗਿਰਦੇ ਜੋਗੜੇ ਦੇ ਵਖੋ ਵੱਖਰੇ ਸੁਖਨ ਅਲਾਂਦੀਆਂ ਨੇ
ਕੋਈ ਆਖਦੀ ਕਦੋਂ ਦਾ ਜੋਗ ਲੀਤਾ ਪਕੜ ਸੇਹਲੀਆਂ ਛੇੜ ਛਿੜਾਂਦੀਆਂ ਨੇ
ਕੋਈ ਆਖਦੀ ਜੋਗੀਆ ਚਲ ਮੇਰੇ ਕੋਈ ਬੈਠੀਏ ਮੂੰਹੋਂ ਫੁਰਮਾਂਦੀਆਂ ਨੇ

ਕੋਈ ਆਖਦੀਏ ਭੈਣਾਂ ਹਵਾ ਛੱਡੋ ਕੋਈ ਪੱਖੀਆ ਪਕੜ ਝੁਲਾਂਦੀਆਂ ਨੇ
ਕੋਈ ਦੇ ਆਟਾ ਕੋਈ ਘੱਤ ਮਿੱਠਾ ਛੰਨਾਂ ਪੂਰਿਆ ਦੁੱਧ ਪਲਾਂਦੀਆਂ ਨੇ
ਲਾਹੌਰੀ ਹੀਰ ਵਲੇ ਨਜ਼ਰ ਜੋਗੜੇ ਦੀ ਅੱਖੀਂ ਵੇਂਹਦਿਆਂ ਨਾ ਸ਼ਰਮਾਂਦੀਆਂ ਨੇ

ਜਵਾਬ ਜੋਗੀ

ਚੌਵੀ ਸਾਲ ਦੇ ਹਮੀਂ ਫ਼ਕੀਰ ਹੋਏ ਨਵਾਂ ਭੇਸ ਨ ਰੰਗਿਆ ਰੰਗਨਾਏਂ
ਕੋਈ ਲੋੜ ਨਹੀਂ ਕਿਸੇ ਦੇ ਨਾਲ ਜਾਣਾ ਅੰਦਰ ਮੂਲ ਨਾ ਕਿਸੇ ਦੇ ਲੰਘਨਾਏ
ਝੱਬ ਸਰੇ ਜੋ ਫ਼ਕੀਰ ਨੂੰ ਖ਼ੈਰ ਪਾਓ ਅਸਾਂ ਹੋਰ ਦਵਾਰ ਭੀ ਮੰਗਨਾਏਂ
ਲਾਹੌਰੀ ਭਾਗ ਮੱਥੇ ਹੋਏ ਭੇਖ ਜੋਗੋ ਹੱਥ ਬੰਨਕੇ ਜੋਗ ਦਾ ਕੰਗਨਾਏਂ

ਸਹਿਤੀ ਦਾ ਜੋਗੀ ਨਾਲ ਮਸਖਰੀ ਕਰਨਾ

ਸਹਿਤੀ ਚੋਲ ਛਡਦੀ ਨਾਲ ਨਾਥ ਦੇ ਜੀ ਮੋਹਲਾ ਚਾ ਜ਼ਮੀਨ ਤੇ ਰੋਹੜਿਆਏ
ਕਿਹਾ ਕਿਧਰੋਂ ਸਾਧ ਏਹ ਲੁੰਡ ਜਪੇ ਖਿਚ ਮੋਹਲੀਆਂ ਜੋਗੀ ਨੂੰ ਛੇੜਿਆ ਏ
ਪਾਣੀ ਲੋੜਿਆ ਹੁਸਨ ਦੇ ਬਾਗ ਸੈਹਤੀ ਜੋਗੀ ਖੂਹ ਖਲੌਤੜਾ ਗੇੜਿਆਏ
ਲਾਹੌਰੀ ਇਕ ਬੀਮਾਰ ਘਰ ਹੀਰ ਸਹਿਤੀ ਦੂਜਾ ਝੱਗੜਾ ਹੋਰ ਸਹੇੜਿਆਏ

ਜਵਾਬ ਜੋਗੀ

ਨੀ ਕਮਜ਼ਾਤ ਕਪੱਤ ਤੇ ਲੱਕ ਬੱਧੇ ਆਏ ਫ਼ਕਰ ਨੂੰ ਕਹਿਨੀ ਏਂ ਲੁੱਚ ਹੈਨੀ
ਰੁੱਕ ਜਾਏਗੀ ਹੁਣੇ ਜ਼ਬਾਨ ਤੇਰੀ ਪੈਜਾਣ ਦੋ ਚਾਰ ਹੜਬੁੱਚ ਹੈਨੀ
ਦੋੜ ਦੋੜਕੇ ਮੋਹਲੀਆਂ ਪਕੜਨੀਏਂ ਖੋਲੀ ਲੱਤ ਨੀਂਵੀਂ ਨਾਂਹੀ ਖੁੱਚ ਹੈਨੀ
ਲਾਹੌਰੀ ਅਬਰੀ ਜੇਹੀ ਤੂੰ ਪਵੇਂ ਮੰਜੀ ਸਜਣ ਕਾਰੀਆਂ ਕਰਨ ਵਹੁਚ ਹੈ ਨੀ

ਜਵਾਬ ਸਹਿਤੀ

ਸਾਨੂੰ ਜ਼ਾਤ ਕੁਜ਼ਾਤ ਕਪੱਤ ਦਸੇਂ ਸੱਤ ਪੀੜੀਆਂ ਦਾਦੇ ਹਰਾਉਨਿਆਂ ਵੇ
ਕਦੀ ਉਸ ਵੇਹੜੇ ਕਦੀ ਐਸ ਵੇਹੜੇ ਘਰ ੨ ਕਾਂ ਦੇ ਵਾਂਗ ਕੁਰਲਾਉਨਿਆਂ ਵੇ
ਤੇਰੀ ਜੋਗੀਆਂ ਦੀ ਬੋਲ ਚਾਲ ਨਾਹੀਂ ਕੰਨ ਪਾਟਿਆ ਜੱਟਾਂ ਪੁੱਟਾਉਨਿਆਂ ਵੇ
ਭੈਨਾ ਕਾਰ ਤੋਂ ਹੋਂਡ ਹਰਾਮ ਹਰਿਓ ਦਰ ਦਰ ਟੁੱਕੜੇ ਮੰਗਕੇ ਖਾਉਂਨਿਆਂ ਵੇ
ਭਰ ਭਰ ਨਜ਼ਰ ਵੇਖੇਂ ਵਲ ਕੁਵਾਰੀਆਂ ਦੇ ਅੱਖੀਂ ਨਾਲ ਬੁਰਿਆਰਤਾਂ ਪਾਉਂਨਿਆਂ ਵੇ
ਬਾਂਦਰ ਮੋਏ ਤੇਰੇ ਮੈਨੂੰ ਜਾਪਦੇ ਨੇ ਘੋਲ ਘੁਲਨਿਆਂ ਰਿੱਛ ਨਚਾਉਨਿਆਂ ਵੇ

ਰੋਂਦੀ ਮਾਂ ਤੇ ਪਿੱਟਦੀ ਰੰਨ ਹੋਸੀ ਕੱਲੇ ਖਾਉਨਿਆਂ ਢਿੱਡ ਵਧਾਉਨਿਆਂ ਵੇ
ਮੰਗ ਪਿੰਨ ਕੇ ਦਿਨ ਗੁਜ਼ਾਰ ਦੇਵੇਂ ਰਾਤਾਂ ਸੌਂ ਸੌਂ ਨਿੱਤ ਗੁਆਉਨਿਆਂ ਵੇ
ਅੰਤ ਰੋਜ਼ ਹੋਸੀ ਗਰਦਨ ਹੋਰ ਭਾਰੀ ਸਿਰ ਤੇ ਕੂੜ ਦੀ ਪੰਡ ਉਠਾਉਨਿਆਂ ਵੇ
ਮੰਦਾ ਬੋਲ ਨਾ ਬੋਲੀਏ ਕਿਸੇ ਤਾਈਂ ਕੋਈ ਦਮ ਮਹਿਮਾਨ ਪਰਾਉਨਿਆਂ ਵੇ
ਮੌਤਾ ਨਾਲ ਜਟੇਟੀਆਂ ਲਾਇਆ ਈ ਐਵੇਂ ਏਸ ਜਹਾਨ ਤੋਂ ਜਾਉਨਿਆਂ ਵੇ
ਲਾਹੌਰੀ ਭਲਾ ਚਾਹੇਂ ਸਾਡਾ ਛੱਡ ਪਿਛਾ ਪਾਸੇ ਮੋਹਲਧਾਂ ਨਾਲ ਕੁਟਾਉਨਿਆਂਵੇ

( ਜਵਾਬ ਜੋਗੀ )

ਪਾਸੇ ਤੋੜ ਮੁਤੈਹਰ ਹੈ ਹੱਥ ਮੇਰੇ ਤੈਨੂੰ ਮਾਰਸਾਂ ਕੇ ਮਾਰ ਖਾਂਗਾ ਨੀ
ਬਾਂਦਰ ਮੋਟੇ ਤੇ ਬਾਂਦਰੀ ਆਨ ਲੱਭੀ ਇਸੇ ਵੇਹੜੇ ਦੇ ਵਿੱਚ ਨਚਾਂਗਾ ਨੀ
ਜੇਹੀ ਫਾਟ ਕਰਸਾਂ ਉਮਰ ਯਾਦ ਰੱਖੇਂ ਕਈ ਮਾਹ ਮੰਜੇ ਤੈਨੂੰ ਪਾਂਗਾ ਨੀ
ਅਗੇ ਅੜੇਂਗੀ ਨਾ ਕਿਸੇ ਨਾਲ ਜੋਗੀ ਨੱਕ ਨਾਲ ਲਕੀਰ ਕਢਾਂਗਾ ਨੀ
ਕਮਲੀ ਹੋ ਭਨੀ ਫਿਰੇਂ ਮਗਰ ਜੋਗੀ ਪਕੜ ਸੈਹੀਆਂ ਫੂਕ ਚਲਾਂਗਾ ਨੀ
ਰਲੀ ਵੇਹੜਿਓਂ ਫ਼ਕਰ ਨੂੰ ਕੌਣ ਰੋਕੇ ਇਥੇ ਨਿਤ ਅਲਖ ਜਗਾਂਗਾ ਨੀ
ਕਰ ਕਰ ਕੈਰੀਆਂ ਅੱਖੀਆਂ ਦੇਖਨੀਏਂ ਤੈਥੋਂ ਧੂਨੀ ਦੇ ਕੋਹੇ ਢੁਵਾਂਗਾਨੀ
ਮੋਹਣਾ ਮੰਗਕੇ ਖਾਣ ਦਾ ਫ਼ਕਰ ਨੂੰ ਕੀ ਜਿਵੇਂ ਲਿਖਿਆ ਤਿਵੇਂ ਗੁਜ਼ਰਾਂਗਾ ਨੀ
ਹੁਕਮ ਰੱਬ ਦੇ ਨਾਲ ਮੈਂ ਇਕ ਬੂਟੀ ਏਸ ਵੇਹੜਿਓਂ ਪੱਟ ਲਜਾਂਗਾ ਨੀ
ਲਾਹੌਰੀ ਜੱਟ ਫ਼ਕੀਰ ਨੂੰ ਜਾਣਦੀ ਨਹੀਂ ਇਕ ਆਖ ਹਜ਼ਾਰ ਸੁਨਾਂਗਾ ਨੀ

(ਜਵਾਬ ਸੈਹਤੀ)

ਸਾਨੂੰ ਦਸ ਮੁਤੈਹਰ ਡਰਾ ਨਾਹੀਂ ਜਾ ਜੰਨਦਿਆਂ ਦੇ ਪਾਸੇ ਤੋੜ ਜੋਗੀ
ਅਸਾਂ ਜੱਟੀਆਂ ਦੇ ਵਾਰੇ ਕੌਣ ਆਯਾ ਅੰਤ ਜਾਏਂਗਾ ਤੂੰ ਹੱਥ ਜੋੜ ਜੋਗੀ
ਭਲਾ ਸਾਧ ਕੋਈ ਲੱਖਾਂ ਵਿੱਚ ਹੋਸੀ ਡਿੱਠੇ ਮਕਰੀਏ ਲੱਖ ਕਰੋੜ ਜੋਗੀ
ਜੀਭ ਚਲਾ ਚੜ੍ਹ ਬੋਲਦੀ ਬੰਦ ਹੋਵੇ ਲੱਪੜ ਮਾਰ ਦੇਵਾਂ ਦੰਦ ਤੋੜ ਜੋਗੀ
ਵੱਧ ਘੱਟ ਤੇਰੇ ਸੁਖਨ ਸਹਿਨਗੀਆਂ ਹੋਸੀ ਜਿਨ੍ਹਾਂ ਨੂੰ ਤੁਧ ਦੀ ਲੋੜ ਜੋਗੀ
ਲਾਹੌਰੀ ਜਾ ਏਥੇ ਨਹੀਂ ਤੇ ਮਾਰ ਖਾਸੇਂ ਆਖੇ ਲਗ ਕੋਲੀਕ ਅਨਮੋੜ ਜੋਗੀ

(ਜਵਾਬ ਜੋਗੀ)

ਕੂੜੇ ਹੁਸਨ ਤੇ ਹੋ ਮਗ਼ਰੂਰ ਬੋਲੇਂ ਏਥੇ ਚਾਰ ਦਿਹਾੜੇ ਦੀ ਚਾਨੀਣੀਏਂ
ਅੜੀ ਨਾਲ ਫ਼ਕੀਰ ਦੇ ਬੰਨ ਨਾਹੀਂ ਕੋਈ ਰੋਜ਼ ਜੁਵਾਨੀ ਜੇ ਮਾਨਣੀਏਂ
ਰਬ ਦੇ ਬਦਲਾ ਤੈਂਨੂੰ ਹੱਥ ਉਤੇ ਤਾਂ ਤੂੰ ਕਦਰ ਫ਼ਕੀਰ ਦੀ ਜਾਨਣੀਏਂ
ਲਾਹੌਰੀ ਛੇਕ ਹਜ਼ਾਰ ਬੁਰਾਈਆਂ ਦੇ ਬੋਲੇ ਛੱਜ ਦੇ ਨਾਲ ਕੀ ਛਾਨਣੀਏਂ

(ਜਵਾਬ ਸੈਹਤੀ)

ਅੰਮਾਂ ਛਾਨਣੀ ਤੇ ਪੁੱਤ੍ਰ ਛੱਜ ਆਖੇਂ ਵੇ ਬੇ ਸ਼ਰਮ ਲੁੱਚਿਆ ਮੂੰਹ ਕੱਜ ਜੋਗੀ
ਯਾ ਤੂੰ ਤੁਖਮ ਮਿਰਾਸੀ ਯਾ ਅਸਲ ਚੂਹੜਾ ਆਖੇਂ ਜੋਗ ਦੀ ਬੰਨ ਕੇ ਧੱਜ ਜੋਗੀ
ਹੋਯਾ ਪਹਿਰ ਖਲੋਤਿਆਂ ਵਿੱਚ ਵੇਹੜੇ ਏਹ ਤਾਂ ਜੋਗੀਆਂ ਦਾ ਨਹੀਂ ਚੱਜ ਜੋਗੀ
ਪਿੱਛੇ ਹਟ ਨਹੀਂ ਝੱਟ ਉਲੱਟ ਸੱਟੇਂ ਸਿੰਗ ਮਾਰ ਮਾਰੇ ਬੂਰੀ ਮੱਝ ਜੋਗੀ
ਮੇਰੀ ਭਾਬੀ ਨੂੰ ਸੈਂਨਤਾਂ ਮਾਰਨਾਏਂ ਤੈਂਨੂੰ ਸ਼ਰਮ ਹਯਾ ਨਾ ਲੱਜ ਜੋਗੀ
ਭੈੜੀ ਸ਼ਕਲ ਤੇ ਮੰਦੜਾ ਬੋਲ ਤੇਰਾ ਖੈਰ ਮੰਗਨੇ ਦਾ ਐਵੇਂ ਪੱਜ ਜੋਗੀ
ਦਿਲ ਭਰਮਾਂਵਦਾ ਵੇਖਦਾ ਫਿਰੇਂ ਰੰਨਾਂ ਪੰਥ ਜੋਗ ਦੇ ਨੂੰ ਲਾਏਓ ਬੱਜ ਜੋਗੀ
ਸਾਉਂਣ ਘਟਾਂ ਵਾਂਗਰ ਸਿਰਤੇ ਝੰਡ ਉਡੇ ਬੋਲ ਵਾਂਗ ਬੱਦਲ ਆਖੇਂ ਗੱਜ ਜੋਗੀ
ਪੇਕੇ ਗਈਆਂ ਦੇ ਖੈਰ ਤੂੰ ਭਾਲਨਾਏਂ ਭੁੱਖਾ ਜਰਮ ਦਾ ਕਿਹਾ ਅਨਰੱਜ ਜੋਗੀ
ਖਾਵੇਂ ਫਾਟ ਲਾਹੌਰੀਆ ਯਾਦ ਰਖੀਂ ਆਈਆਂ ਸ਼ਾਮਤਾਂ ਤੇਰੀਆਂ ਅੱਜ ਜੋਗੀ

( ਜਵਾਬ ਜੋਗੀ )

ਤੇਰੇ ਜਹੀਆਂ ਕੁਪੱਤੀਆਂ ਜੱਟੀਆਂ ਨੂੰ ਅਸੀਂ ਨਜ਼ਰ ਦੇ ਵਿੱਚ ਨਾ ਜਾਣੀਏਂ ਨੀ
ਤੇਰੀ ਭਾਬੀ ਨੂੰ ਕਦੋਂ ਮੈਂ ਰਮਜ਼ ਮਾਰੀ ਵਾਕਫ ਨਾਮ ਨਾ ਸ਼ਕਲ ਪਛਾਣੀਏਂ ਨੀ
ਜਾਤਾ ਮੈਂ ਨਹੀਂ ਅਕਲ ਸ਼ਹੂਰ ਤੈਂਨੂੰ ਭਾਣੇ ਮਾਪਿਆਂ ਬੜੀ ਸਿਆਣੀਏਂ ਨੀ
ਗੁੰਡੀ ਨਾਰ ਦੇ ਨੈਨ ਨਾ ਰੈਹਣ ਗੁੱਝੇ ਨੀਂ ਕੰਵਾਰੀਏ ਯਾਰ ਹੰਢਾਣੀਏਂ ਨੀ
ਹੋਂਠ ਹੱਸਦੇ ਤੇ ਨੈਂਨ ਦਸਦੇ ਨੇ ਮੁੰਡੇ ਮੋਹਣੀਏਂ ਰੂਪ ਲੁਟਾਣੀਏਂ ਨੀ
ਜਾਪੇਂ ਕੰਜਰੀ ਡੂਮਣੀ ਨਟਨੀਏਂ ਯਾ ਤੂੰ ਭੱਟਨੀ ਮਗਜ਼ ਖਪਾਣੀਏਂ ਨੀ
ਫ਼ਕਰ ਜਾਨ ਜ਼ਬਾਨ ਦੇ ਨਾਗ ਕਾਲੇ ਮੱਥਾ ਲਾ ਨਾਹੀਂ ਐਤਰ ਜਾਣੀਏਂ ਨੀ
ਘਰ ਆਏ ਫਕੀਰ ਨੂੰ ਨਾਮ ਸਾਈਂ ਹੱਥੋਂ ਪਾ ਜੇ ਭਿੱਛਿਆ ਪਾਣੀਏਂ ਨੀ

ਤੂੰ ਭੀ ਬੋਲ ਮੂੰਹੋਂ ਅੰਗਣ ਪਈ ਲੰਮੀ ਨਵੀਂ ਵਹੁਟੀਏ ਛੇਜ ਵਛਾਣੀਏ ਨੀ
ਪੰਜ ਰੋਜ਼ ਮੌਜਾਂ ਘਰ ਮਾਪਿਆਂ ਦੇ ਪਾਣੀ ਅੰਤ ਨਿਵਾਣ ਨਿਵਾਣੀਏ ਨੀ
ਲਾਹੌਰੀ ਫੇਰ ਇਹ ਵਕਤ ਨ ਹਥਆਸੀ ਖੱਟ ਨੇਕੀਆਂ ਬਦੀਆਂ ਕਮਾਣੀਏ ਨੀ

(ਹੀਰ ਦਾ ਸੋਚ ਕਰਨਾ)

ਹੀਰ ਉਠ ਬੈਠੀ ਦਿਲੋਂ ਸੋਚ ਕੀਤੀ ਵਾਕਫ ਕੌਣ ਨਿਮਾਣੀ ਦੇ ਨਾਂ ਦਾ ਏ
ਮੱਥਾ ਆਣ ਸੈਹਤੀ ਨਾਲ ਲਾਇਓ ਸੂ ਬੋਲ ਬੋਲਦਾ ਝਗੜ ਝਗੜਾਂਦਾਏ
ਰਾਂਝਾ ਹੋਵੇ ਮੇਰਾ ਸੁਣੀਂ ਹਾਲ ਦਿਲਦਾ ਕਿਧਰੋਂ ਰੱਬਜੇ ਜੇ ਘੇਰ ਲੈਆਂਦਾ ਏ
ਓਹੋ ਬੋਲ ਜਾਪੇ ਮੈਨੂੰ ਰਾਂਝਣੇ ਦਾ ਆਯਾ ਹੀਰ ਦਾ ਹੁਕਮ ਬਜਾਂਦਾ ਏ
ਲੋਭੀ ਖ਼ੈਰ ਦਾ ਨਹੀਂ ਮਾਲੂਮ ਹੁੰਦਾ ਗਲਾਂ ਹੋਰ ਹੀ ਹੋਰ ਬਨਾਂਦਾ ਏ
ਲਾਹੌਰੀ ਦੁਖ ਮੁਸੀਬਤਾਂ ਦੂਰ ਹੋਵਨ ਅਜ ਰੱਬ ਜੇ ਯਾਰ ਮਲਾਂਦਾ ਏ

(ਹੀਰ ਨੇ ਸੈਹਤੀ ਨੂੰ ਫਜ਼ੂਲ ਝਗੜੇ ਤੋਂ ਮਨਾ ਕਰਨਾ)

ਪਾਯਾ ਸ਼ੋਰ ਕਾਹਨੂੰ ਐਡਾ ਬੋਲਨੀਏਂ ਚਾਇਆ ਨਾਲ ਫ਼ਕੀਰ ਕੀ ਵੈਰ ਸੈਹਤੀ
ਇਨ੍ਹਾਂ ਆਜਜ਼ਾਂ ਦੇ ਨਾਲ ਝਗੜ ਨਾਂ ਕੀ ਹੋਯਾ ਜਿਨ੍ਹਾਂ ਤੇ ਰੱਬਦਾ ਕੈਹਰ ਸੈਹਤੀ
ਸਿਰ ਮੁੰਨਿਆਂ ਤੇ ਘਰ ਸਾਕ ਛੱਡੇ ਦਰ ਦਰ ਮੰਗਦਾ ਫਿਰੇ ਬੇਸ਼ੈਹਰ ਸੈਹਤੀ
ਰਖ ਰੱਬ ਤੇ ਆਸਰਾ ਫਕਰ ਪੂਰੇ ਚਾਰੋਂ ਕੂੰਟ ਫਿਰਦੇ ਕਰਦੇ ਸੈਰ ਸੈਹਤੀ
ਗਲਾਂ ਬਹੁਤੀਆਂ ਵਿਚ ਕੀ ਫਾਇਦਾ ਏ ਆਯਾ ਦੁਆਰ ਮੰਗਣ ਪਾ ਖ਼ੈਰਸੈਹਤੀ
ਡਰਦੀ ਰੱਬਥੀਂ ਰਹੋ ਗੁਮਾਨ ਨਾ ਕਰ ਲਾਹੌਰੀ ਪੂਜ ਫਕੀਰ ਦੇ ਪੈਰ ਸੈਹਤੀ

(ਸੈਹਤੀ ਦਾ ਹੀਰ ਨੂੰ ਜਵਾਬ ਦੇਣਾ)

ਭਾਬੀ ਇਹ ਬੇਰੂਪੀਆ ਨਜ਼ਰ ਆਵੇ ਜਾਪੇ ਤੁਧ ਨੂੰ ਇਹ ਫਕੀਰ ਹੈ ਨੀ
ਸਿਰ ਸੁਆਹ ਪਾਈ ਹੱਥ ਫੜੀ ਝੋਲੀ ਗੇਰੀ ਨਾਲ ਰੰਗੀ ਬਧੀ ਲੀਰ ਹੈ ਨੀ
ਆਨ ਲੱਭਿਆ ਤੁਧ ਨੂੰ ਅਸਾਂ ਜਾਤਾ ਜਿਨੂੰ ਭੇਜਿਆ ਖਤ ਤਹਰੀਰ ਹੈ ਨੀ
ਸਜਣ ਚਿਰੀ ਵਿਛੁੰਨੜਾ ਆਨ ਮਿਲਿਆ ਪਈ ਜਿਸਨੂੰ ਜ਼ੁਲਫ ਜ਼ੰਜੀਰ ਹੈਨੀ
ਕਦੀ ਖ਼ੈਰ ਮੰਗੇ ਕਦੀ ਹਸਦਾ ਏ ਕਦੀ ਰੋ ਵਹਾਂਵਦਾ ਨੀਰ ਹੈ ਨੀ
ਕੀਲ ਘੱਤਿਆ ਰਿਹਾ ਨਾ ਜਾਣ ਜੋਗਾ ਹੋਯਾ ਹਿਰਸ ਦੇ ਵਿਚ ਅਸੀਰ ਹੈ ਨੀ
ਜਲੇ ਜੀਭ ਮੰਦਾ ਕਿਹਾ ਫ਼ਕਰ ਨੂੰ ਜੇ ਮੇਰੀ ਨੱਕ ਦੇ ਨਾਲ ਲਕੀਰ ਹੈ ਨੀ

ਘਰ ਖੇੜਿਆਂ ਵੈਰੀਆਂ ਆਨ ਵੜਿਆ ਲਾਹੌਰੀ ਏਸ ਦੀ ਅਜ ਅਖੀਰ ਹੈਨੀ

(ਜਵਾਬ ਹੀਰ)

ਰਾਂਝਾ ਹੋਵੇ ਤੇ ਸੈਹਤੀਏ ਲੋੜੀਏ ਕੀ ਉਹਦੀ ਚਾਲ ਆਵਾਜ਼ ਨਾ ਗਲ ਹੈ ਨੀ
ਮੰਦਾ ਆਖਣਾ ਫ਼ਕਰ ਨੂੰ ਨਹੀਂ ਆਯਾ ਬਾਣਾ ਫ਼ਕਰ ਦਾ ਸ਼ੇਰ ਦਾ ਝੱਲ ਹੈ ਨੀ
ਘਾਹੀ ਸ਼ਾਹ ਤੇ ਸ਼ਾਹ ਨੂੰ ਕਰੇ ਮਾਂਗਤ ਲੋੜੇ ਰੱਬ ਕਰਦੇ ਬਲੀਂ ਜਲ ਹੈ ਨੀ
ਝਗੜਾ ਨਾਲ ਫਕੀਰ ਦੇ ਲਾਇਓਈ ਜੇਹੀ ਨੀਯਤ ਤੇਰੀ ਤਿਹਾ ਫਲ ਹੈ ਨੀ
ਪਾ ਖੈਰ ਫਕੀਰ ਨੂੰ ਜਾਵੇ ਏਥੋਂ ਪਾਈ ਪੈਹਰ ਦੀ ਕੀ ਕਲ ਕਲ ਹੈ ਨੀ
ਮੇਰੇ ਮੇਲ ਮਿਲਾਪ ਦੀ ਸਾਰ ਤੈਨੂੰ ਜਗੋਂ ਬਾਹਰੀ ਸੋਚ ਅਕਲ ਹੈ ਨੀ
ਦੀਦੇ ਸ਼ੇਖ ਤੇ ਸ਼ੇਖੀਆਂ ਕਰੇਂ ਗਲਾਂ ਤੈਨੂੰ ਵਡਾ ਜੁਵਾਨੀ ਦਾ ਬਲ ਹੈ ਨੀ
ਕਾਹਨੂੰ ਨਾਲ ਫਕੀਰ ਦੇ ਬੋਲਨੀਏਂ ਦੁਖ ਕੇਹੜੀ ਗਲ ਦਾ ਸੱਲ ਹੈ ਨੀ
ਦਾਵੇ ਕੂੜ ਦੇ ਬਨ ਨਾ ਕਵਾਰੀਏ ਨੀਂ ਇਥੇ ਰਹਿਨ ਤੇਰਾ ਪਲ ਝਲ ਹੈ ਨੀ
ਤੇਰੇ ਬੁਰੇ ਬਨਾਇਆਂ ਨਾ ਬਣੇ ਜੋਗੀ ਲਾਹੌਰੀ ਰੱਬ ਜੇ ਉਸਦੀ ਵਲ ਹੈ ਨੀ

(ਸੈਹਤੀ ਨੇ ਖੈਰ ਪਾਨਾ)

ਸੈਹਤੀ ਨਾਲ ਗੁਸੇ ਦੌੜੀ ਗਈ ਅੰਦਰ ਬੁਕ ਚੀਣੇ ਦਾ ਤੁਰਤ ਲਿਆਂਦੜਾਏ
ਵਾਹ ਵਾਹ ਕਾਦਰਾ ਕੁਦਰਤਾਂ ਤੇਰੀਆਂ ਇਹ ਜੋਗੀ ਵੇਖਦਾ ਨਾਲ ਸ਼ਰਮਾਂਦੜਾਏ
ਮੂਖੋਂ ਆਖਿਆ ਸੈਹਤੀਏ ਆਨ ਪਹੁੰਚਾ ਤੇਰਾ ਖੈਰ ਨਾ ਜੀਉ ਨੂੰ ਭਾਂਦੜਾਏ
ਚੀਣਾ ਖਾਏ ਭਾਬੀ ਬਾਬਲ ਵੀਰ ਤੇਰਾ ਜਿਨ੍ਹਾਂ ਬੀਜਿਆ ਵਢਿਆ ਆਂਦੜਾਏ
ਹਾਜ਼ਰ ਹਈ ਆਟਾ ਦਾਲ ਲਿਆ ਮਿੱਠਾ ਚਾਵਲ ਖੀਰ ਫਕੀਰ ਏਹ ਖਾਂਦੜਾਏ
ਲਾਹੌਰੀ ਬੋਲ ਸੁਣ ਹੋਈ ਹੈਰਾਨ ਸੈਹਤੀ ਨਹੀਂ ਖੈਰ ਲੈਂਦਾ ਨਹੀਂ ਜਾਂਦੜਾਏ

( ਜਵਾਬ ਸੈਹਤੀ )

ਕਾਹਨੂੰ ਚੋੜਾਂ ਪਿਆ ਵਖਾਉਨਾਏਂ ਪਾਵਾਂ ਖੈਰ ਨਾ ਤੁਧ ਪਸੰਦ ਹੈ ਵੇ
ਚੀਣਾਂ ਖਾਂਦਿਆਂ ਸੰਘ ਗਲ ਘੁਟ ਆਵੇ ਹਲਵਾ ਲੋੜ ਹਿਲੇ ਨਾਂਹੀਂ ਦੰਦ ਹੈ ਵੇ
ਬਿੱਲਾ ਹੋਕੇ ਰਹੋ ਹਲਵਾਈਆਂ ਦੇ ਖਾਂਵੇਂ ਨਿਤ ਬੈਠਾ ਕਲਾਕੰਦ ਹੈ ਵੇ
ਖਾਦੀ ਖੀਰ ਬਰਾਬਰ ਹੈ ਚਣੇ ਚੱਬੇ ਸੰਘੋਂ ਹੇਠ ਰੇਠਾਂ ਸਭਾ ਰੰਦ ਹੈ ਵੇ
ਜੋ ਕੁਝ ਰੱਬ ਨੇ ਸਾਜਿਆ ਸਭ ਚੰਗਾ ਇਹ ਕਰਤੂਤ ਤੇਰਾ ਸਭ ਥੀਂ ਮੰਦ ਹੈ ਵੇ

ਮੰਦਾ ਰਿਜ਼ਕ ਨੂੰ ਪਿਆ ਬਨਾਉਂ ਨਾਏਂ ਮਸਤੀ ਰੱਜਨੇ ਦੀ ਹੋਯੋਂ ਅੰਧ ਹੈ ਵੇ
ਫ਼ਕਰ ਸੋਈ ਜੇਹੜਾ ਰੱਸ ਕੱਸ ਤਜਾਗੇ ਢਾਵੇ ਖ਼ੁਦੀ ਗੁਮਾਨ ਦੀ ਕੰਧ ਹੈ ਵੇ
ਸੁਣ ਜਾ ਸਮਾਧ ਲਗਾ ਬੈਠੇ ਦਿਨ ਰਾਤ ਸੂਰਜ ਨਾਹੀਂ ਚੰਦ ਹੈ ਵੇ
ਲਲਚੇ ਜੀਉ ਨਾ ਵਾਸ਼ਨਾ ਫੁਰੇ ਤਾਹੀਏਂ ਸੱਚ ਚਿਤ ਸਰੂਪ ਅਨੰਦ ਹੈ ਵੇ
ਨੇਕੀ ਖੱਟ ਨਾ ਬਦੀ ਦੇ ਬੀਜ ਕੰਡੇ ਅਜ ਭਲਕ ਪੈਣਾਂ ਲਾਹੌਰੀ ਪੰਧ ਹੈ ਵੇ

( ਜਵਾਬ ਜੋਗੀ )

ਥੋੜੀ ਗਲ ਨੂੰ ਕਿਹਾ ਵਧਾਇਆ ਈ ਆਵੇਂ ਬਾਜ਼ ਤੂੰ ਕਲਾ ਦੀ ਕਿਲੀਏ ਨੀ
ਆਏ ਫ਼ਕਰ ਨੂੰ ਚੂਹੇ ਦੇ ਵਾਂਗ ਵੇਖੇਂ ਪੱਲੀ ਹੋਈ ਕਸਾਈਆਂ ਦੀ ਬਿੱਲੀਏ ਨੀ
ਕਾਲੀ ਅੰਦ੍ਰੋਂ ਖ਼ੁਦੀ ਦੀ ਮੈਲ ਸੀਨੇ ਪੰਡ ਧੋਬੀਆਂ ਬਧੋਏ ਚਿੱਲੀਏ ਨੀ
ਆਟਾ ਹੱਈ ਤੇ ਦੇ ਲਿਆ ਮੈਨੂੰ ਪਾ ਲੱਪ ਮਕਈ ਦੀ ਗਿੱਲੀਏ ਨੀ
ਢੱਬੇ ਰੱਜਕੇ ਫਕਰ ਦਿਨ ਰਾਤ ਕਟੇ ਭਾਗ ਭਰੀ ਭਠਿਆਰੀ ਨੂੰ ਮਿਲੀਏ ਨੀ
ਵਰਤੇ ਸੁਖਨ ਪਰਵਾਰ ਬਲਾ ਜਾਵੇ ਖੈਰ ਪਾਂਦਿਆਂ ਹੋ ਨਾ ਢਿੱਲੀਏ ਨੀ
ਮੁੱਢੋਂ ਅਸਾਂ ਦੇ ਪੰਥ ਦੀ ਰੀਤ ਏਹੋ ਖੈਰ ਲੈ ਬਗੈਰ ਨਾ ਹਿਲੀਏ ਨੀ
ਇਹ ਨੰਹੀਂ ਕੰ ਗਲਾ ਸ਼ਾਹ ਫਕੀਰ ਹੋਜਾ ਲਾਹੌਰੀ ਦਿਲ ਦੀ ਲੁਟੀਏ ਦਿਲੀਏ ਨਾ

( ਜਵਾਬ ਸਹਿਤੀ )

ਦੋ ਚਾਰ ਫਾਕ ਉਤੋਂ ਥੱਲੀ ਆਵਨ ਹੱਥ ਜੋੜ ਚੀਣਾਂ ਮੰਗ ਖਾਏਂਗਾ ਵੇ
ਲੇਖਾਂ ਵਿੱਚ ਜੇ ਰੋਟੀਆਂ ਮਿੱਸੀਆਂ ਦੇ ਕਿੱਥੋਂ ਦੁਧ ਮਲਾਈਆਂ ਲਿਆਏਂਗਾ ਵੇ
ਮੈਂ ਨਾ ਜਾਣ ਕਲੀ ਵੇਹੜਾ ਜੱਟੀਆਂ ਦਾ ਪਾਸੇ ਮੋਹਲੀਆਂ ਨਾਲ ਕੁਟਾਏਂਗਾ ਵੇ
ਜਦੋਂ ਖੇੜਿਆਂ ਨੇ ਆਕੇ ਮਾਰ ਕੀਤੀ ਹੰਝੂ ਮੀਂਹ ਦੇ ਵਾਂਗ ਬਰਸਾਏਂਗਾ ਵੇ
ਹਾਲ ਕਾਲ ਸੰਭਾਲਣਾ ਹੋਗ ਮੁਸ਼ਕਲ ਝੋਲੀ ਛੱਡ ਠੂਠਾ ਨੱਸ ਜਾਏਂਗਾ ਵੇ
ਐਸੀ ਕਰਾਂਗੀ ਜੋਗੀਆਂ ਨਾਲ ਤੇਰੇ ਆਢਾ ਕਿਸੇ ਦੇ ਨਾਲ ਨਾ ਲਾਏਂਗਾ ਵੇ
ਆਯਾ ਫਕਰ ਪਾਯਾ ਖੈਰ ਗਿਆ ਭਨਾਂ ਬਧੀ ਅੜੀ ਤੇ ਫਲ ਕੀ ਪਾਏਂਗਾ ਵੇ
ਏਸ ਜੋਗ ਨੂੰ ਲੀਕ ਲਵਾਏਂਗਾ ਵੇ ਜੇ ਨਾ ਆਪ ਨੂੰ ਮਾਰ ਮੁਕਾਏਂਗਾ ਵੇ
ਏਥੇ ਓਥੇ ਹੀ ਪਿਆ ਕੁਟੀਜੇਂਗਾ ਜੇ ਨਾ ਅਮਲ ਤੂੰ ਨੇਕ ਕਮਾਏਂਗਾ ਵੇ
ਲਾਹੌਰੀ ਸ਼ੁਕਰ ਕਰ ਖੈਰ ਜੋ ਮਿਲੇ ਲੈ ਲੈ ਵਿਹੜੇ ਏਸ ਤੂੰ ਵੇਰ ਨਾ ਆਏਂਗਾ ਵੇ

( ਜਵਾਬ ਜੋਗੀ )

ਜਾਵੇ ਕਦੇ ਖ਼ਤਾ ਨਾ ਸਚ ਸਮਝੀਂ ਜੋ ਕੁਛ ਲਿਖਿਆ ਵਿੱਚ ਤਕਦੀਰ ਹੈ ਨੀ
ਫਾਕੇ ਮਿੱਸੀਆਂ ਉਨ੍ਹਾਂ ਨਸੀਬ ਜਿਨ੍ਹਾਂ ਖੀਰ ਵਾਲਿਆਂ ਨੂੰ ਮਿਲੇ ਖੀਰ ਹੈ ਨੀ
ਖਾਣ ਪੈਹਨਣ ਨੂੰ ਰੱਬ ਨੇ ਦੇਵਨਾਂਏਂ ਜਦੋਂ ਤੀਕ ਇਹ ਜਾਨ ਸਰੀਰ ਹੈ ਨੀ
ਪਾ ਖੈਰ ਫ਼ਕੀਰ ਨੂੰ ਜਾਏ ਦਵਾਰਿਓਂ ਜੀਵੀ ਹੀਰ ਨਾਲੇ ਤੇਰਾ ਵੀਰ ਹੈ ਨੀ
ਤੈਥੋਂ ਮਾਰ ਨਾ ਖਾਇਗਾ ਇਹ ਜੋਗੀ ਕਾਮਲ ਏਸਦਾ ਗੁਰੂ ਤੇ ਪੀਰ ਹੈ ਨੀ
ਨਾ ਕਰ ਹੁਸਨ ਦਾ ਮਾਨ ਪਲ ਵਿੱਚ ਮਿੱਟੀ ਮੁਕੇ ਰੋਗ ਜੇ ਜਿਨ੍ਹਾਂ ਦਾ ਨੀਰ ਹੈ ਨੀ
ਦੁਨੀਆਂਦਾਰ ਦੁਖੀਏ ਕੈਦੀ ਹਿਰਸ ਦੇ ਨੇ ਸੁਖੀਏ ਜਾਨ ਅਜ਼ਾਦ ਫਕੀਰ ਹੈ ਨੀ
ਕਦੀ ਸ਼ਾਲ ਦੋ ਸ਼ਾਲ ਤੇ ਕਦੀ ਨੰਗੇ ਕਦੀ ਪੈਹਨਦੇ ਗੋਦੜੀ ਲੀਰ ਹੈ ਨੀ
ਝੁੱਕ ਵਾਂਗ ਕਮਾਣ ਦੇ ਲਗ ਚਰਣੀ ਗੁਸੇ ਵੇਖਣਾ ਫਕਰ ਦਾ ਤੀਰ ਹੈ ਨੀ
ਜੋ ਕੁਝ ਕਹਾਂਗਾ ਕਰਨਗੇ ਪੀਰ ਮੇਰੇ ਐਸੀ ਵਿੱਚ ਜ਼ੁਬਾਨ ਤਾਸੀਰ ਹੈ ਨੀ
ਤੇਰੇ ਦਵਾਰਿਓਂ ਖੈਰ ਮੈਂ ਮੰਗਨਾ ਹਾਂ ਨਾ ਗੁਨਾਹ ਤੇ ਨਾ ਤਕਸੀਰ ਹੈ ਨੀ
ਲਾਹੌਰੀ ਵਾਂਗ ਭੌਨੀ ਫਿਰੇਂ ਮਗਰ ਮੇਰੇ ਘੱਤਾਂ ਪ੍ਰੇਮ ਦਾ ਜਿਹਾ ਜ਼ੰਜੀਰ ਹੈ ਨੀ

( ਜਵਾਬ ਸੈਹਤੀ )

ਠੱਗ ਲੁੱਚ ਉਚਕੜਾ ਛਿੱਟ ਕੰਜਰ ਜਾ ਜਾ ਏਥੋਂ ਕਰਾਮਾਤੀਆ ਵੇ
ਆਇਓਂ ਫ਼ਕਰ ਹੋ ਖੈਰ ਬਹਾਨੜਾਏ ਕਿਸੇ ਰੰਨ ਦਿਆ ਮੁਲਾਕਾਤੀਆ ਵੇ
ਦੇਵਾਂ ਖ਼ੈਰ ਤੇ ਲੜਣ ਨੂੰ ਪਵੇਂ ਅੱਗੋਂ ਢਾਲ ਵਾਂਗ ਵਿਖਾਂਵਣਾ ਛਾਤੀਆ ਵੇ
ਜਾਪੇਂ ਚੂਹੜਾ ਤੂੰ ਚਮਾਰ ਬੁਰੱਛਾ ਭੱਟ ਨੱਟ ਕੇ ਜ਼ਾਤ ਕੁਜਾਤੀਆ ਵੇ
ਗੱਲ ਗੱਲ ਅੰਦਰ ਪਿਆ ਵੱਲ ਪਾਵੇਂ ਗੁਫ਼ਤਗੂ ਮੈਂ ਸਭ ਪਛਾਤੀਆ ਵੇ
ਉਰੇ ਹੋ ਜਟਾਂ ਜੂਟਾਂ ਸਾੜਨੀ ਹਾਂ ਬਲਦੀ ਮਾਰ ਕੇ ਸੀਸ ਚੁਵਾਤੀਆ ਵੇ
ਕਰਾਮਾਤ ਮਿੱਟੀ ਕੂੜੇ ਦੇਂ ਦਾਬੇ ਪੁਤਲਾ ਝੂਠ ਅਪਰਾਧ ਆਫ਼ਾਤੀਆ ਵੇ
ਬਾਹਰੋਂ ਫ਼ਕਰ ਤੇ ਅੰਦਰੋਂ ਕ੍ਰੋਧ ਭਰਿਆ ਵਾਹ ਮੈਹਰਾਬ ਮੱਥੇ ਬਗ਼ਲ ਕਾਤੀਆ ਵੇ
ਕਦੋਂ ਮੱਨ ਮੰਦਰ ਸਾਈਂ ਧਿਆਨ ਧਰਿਆ ਪਾਈ ਚਿਤ ਮਸੀਤ ਨ ਝਾਤੀਆ ਵੇ
ਚੀਨਾ ਖ਼ੈਰ ਲਾਹੌਰੀਆ ਬੁਰਾ ਆਖੇਂ ਤੈਂ ਕੁਝ ਰੱਬ ਦੀ ਕਦਰ ਨ ਜਾਤੀਆ ਵੇ

ਜਵਾਬ ਜੋਗੀ

ਸਾਨੂੰ ਸਹਿਤੀਏ ਗੁਰਾਂ ਦੀ ਮੱਤ ਹੈ ਏ ਮੈਲੀ ਨਜ਼ਰ ਨ ਕਿਸੇ ਨੂੰ ਤਾੜੀਏ ਨੀ
ਜਿਨ੍ਹਾਂ ਅੱਖੀਆਂ ਦੇ ਵਿੱਚ ਸ਼ਰਮ ਨਾਹੀਂ ਚੰਗੀ ਗੁੱਤ ਨ ਉਹ ਚੰਗੀਦਾੜ੍ਹੀਏ ਨੀ
ਮੰਦਾ ਬੋਲ ਨ ਰੋਕ ਜ਼ਬਾਨ ਮੋਈਏ ਦਿਲ ਕਿਸੇ ਦਾ ਮੂਲ ਨ ਸਾੜੀਏ ਨੀ
ਕੋਈ ਘੜੀ ਲਾਹੌਰੀਆ ਜੱਗ ਮੇਲਾ ਭੜਕ ਭੜਕ ਨ ਅੱਗ ਚੰਗਿਆੜੀਏ ਨੀ

ਪੰਧ ਜੋਗੀ

ਜਿਨ੍ਹਾਂ ਨਾਲ ਫ਼ਕੀਰਾਂ ਦੇ ਅੜੀ ਬੱਧੀ ਇਕ ਰੋਜ਼ ਉਹ ਸੀਸ ਝੁਕਾਣ ਗੀਆਂ
ਜੇੜ੍ਹੀਆਂ ਫ਼ਕਰ ਨੂੰ ਖੈਰ ਨ ਪਾਣ ਸੂਮਾਂ ਅੱਗੇ ਭੁਖੀਆਂ ਓਹ ਕੀ ਖਾਣ ਗੀਆਂ
ਮਿੱਠਾ ਬੋਲ ਹੱਥੋਂ ਦੇਵਨ ਨਾਮ ਸਾਈਂ ਸੋਈ ਜੱਗ ਤੋਂ ਕੁਝ ਲੈਜਾਨ ਗੀਆਂ
ਖ਼ਸਮਾਂ ਨਾਲ ਬਰਾਬਰੀ ਜਿਨ੍ਹਾਂ ਕੀਤੀ ਖੱਲੇ ਖਾਣ ਤੇ ਨੀਰ ਵਹਾਨ ਗੀਆਂ
ਅੱਜ ਕੱਲ ਓਹ ਬੁਲਬੁਲਾਂ ਜਾਨ ਫੜੀਆਂ ਏਸ ਚਮਨ ਜੋ ਸ਼ੋਰ ਮਚਾਣ ਗੀਆਂ
ਮੂਹੀਂ ਚੋਗ ਤੇ ਗਲਾਂਦੇ ਵਿੱਚ ਫਾਹੀਆਂ ਕਿਸਨੂੰ ਖੋਹਲਕੇ ਹਾਲ ਸੁਣਾਨ ਗੀਆਂ
ਕਰਕੇ ਕੌਲ ਕਰਾਰ ਵਿਸਾਰ ਦੇਵਣ ਪਈਆਂ ਦੋਜ਼ਖ਼ਾਂ ਵਿੱਚ ਕੁਰਲਾਣ ਗੀਆਂ
ਕੂੜੇ ਹਾਰ ਸ਼ਿੰਗਾਰ ਨੇ ਜ਼ੇਵਰਾਂ ਦੇ ਅਮਲਾਂ ਹਛਿਆਂ ਨਾਲ ਸੁਹਾਣ ਗੀਆਂ
ਤੂੰ ਨ ਹੋਵੇਂਗੀ ਨ ਤੇਰੇ ਹਾਣਦੀਆਂ ਏਹਨੀ ਤ੍ਰਿੱਞਣੀ ਹੋਰ ਹੀ ਗਾਂਣ ਗੀਆਂ
ਲਾਹੌਰੀ ਸਦਾਓਹ ਰੰਡੀਆਂ ਜਾਂਣ ਰੰਨਾਂ ਜੇੜ੍ਹੀਆਂ ਰੱਬਨੂੰ ਮਨੋ ਭੁਲਾਨ ਗੀਆਂ

ਜੋਗੀ ਨੇ ਆਪਣੇ ਆਪ ਨੂੰ ਹਕੀਮ ਤੇ ਆਲਮ ਦਸਣਾ ॥

ਖਰਾ ਸਹਿਤੀਏ ਠੱਗ ਜਹਾਂਨ ਦਾ ਮੈਂ ਮੇਰੀ ਬਾਤ ਤੂੰ ਇਕ ਅਜ਼ਮਾ ਲੈ ਨੀਂ
ਸਾਰੀ ਉਮਰ ਫ਼ਕੀਰ ਨ ਮਿਲੇ ਐਸਾ ਸੁਖ ਮੰਗ ਤੇ ਨੇਕ ਦੁਆ ਲੈ ਨੀਂ
ਯਾਦ ਕਰੇਂਗੀ ਮਿਲਿਆ ਸੀ ਫ਼ਕਰ ਕੋਈ ਸਾਥੋਂ ਨਕਸ਼ ਤਾਵੀਜ਼ ਲਿਖਾ ਲੈ ਨੀਂ
ਪਈ ਵਹੁਟੜੀ ਪਲੰਘ ਬੀਮਾਰ ਜਾਪੇ ਅਸੀਂ ਵੈਦ ਹਾਂ ਨਬਜ ਵਿਖਾ ਲੈ ਨੀਂ
ਪਰੀ ਜਿੰਨ ਤੇ ਭੂਤ ਦਾ ਹੋਵੇ ਸਾਇਆ ਦੇਵਾਂ ਬੱਤੀਆਂ ਧੂਖ ਧੁਖਾ ਲੈ ਨੀਂ
ਹੈ ਜੇ ਤਾਪ ਤੇਈਆ ਇਕੇ ਨੇਤਕੀ ਜੇ ਨੁਸਖ਼ਾ ਦੱਸਣਾ ਆਪ ਬਣਾ ਲੈ ਨੀਂ
ਆਇਆ ਟਿਲਿਓਂ ਮੈਂ ਰਾਜ ਵੈਦ ਜੋਗੀ ਕਾਮਲ ਸਹਿਤੀਏ ਹੱਥ ਪਵਾ ਲੈ ਨੀਂ
ਜੋਗੀ ਫ਼ਾਲ ਨਜੂੰਮ ਵੀ ਜਾਣਦਾ ਏ ਤਲੀ ਦੱਸ ਤੇ ਰੇਖ ਪੁਛਾ ਲੈ ਨੀਂ

ਭਲੇ ਭਾਗ ਤੁਸਾਡੜੇ ਘਰੀਂ ਆਏ ਰੋਗਣ ਹੀਰ ਦਾ ਰੋਗ ਹਟਾ ਲੈ ਨੀਂ
ਲਾਹੌਰਾ ਸਿੰਘ ਮੁਸੱਵਰ ਦੇ ਲਿਖੇ ਹੋਏ ਜੰਤਰ ਦਿਆਂ ਮੈਂ ਘੋਲ ਪਿਆ ਲੈ ਨੀਂ

ਜੋਗੀ ਦੇ ਅੱਗੇ ਸਹਿਤੀ ਨੇ ਹੀਰ ਦੀ ਬੀਮਾਰੀ ਦਾ ਹਾਲ ਦੱਸਣਾ ॥

ਸੁਣੀ ਜੋਗੀਆ ਏਸਦਾਹਾਲ ਐਵੇਂ ਵਹੁਟੀ ਜਦੋਂਦੀ ਵਿਆਹਕੇ ਆਣੀਆਂ ਵੇ
ਦਿਨਰਾਤ ਮੰਜੀ ਉਤੇ ਰਹੇ ਡਿੱਗੀ ਗੁੱਝਾ ਦੁੱਖੜਾ ਦਰਦ ਰੰਵਾਣੀਆਂ ਵੇ
ਨਹੀਂ ਖਬਰ ਕਿਸ ਆਸਰੇ ਜੀਉਂਦੀਏ ਖਾਂਦੀ ਅੰਨਨਾ ਪੀਂਵਦੀਪਾਣੀਆਂਵੇ
ਦਿਨ ਗੁਜ਼ਰਦੇ ਦੁੱਖਦੇ ਫ਼ਿਕਰ ਅੰਦਰ ਰਾਤਾਂ ਜਾਗਦੇ ਅਸਾਂ ਵਿਹਾਣ ਆਂ ਵੇ
ਪਰਦਾ ਰੱਖਿਆਨਾਕਈ ਵੈਦਸੱਦੇ ਅਸੀਂ ਸਤਰਦੀਆਂ ਬੀਵੀਆਂ ਰਾਣੀਆਂ ਵੇ
ਸਭ ਏਸ ਨੂੰ ਘੋਲ ਪਿਆਲ ਢੁੱਕੇ ਜੋ ਜੋ ਦਸਿਆਂ ਵੈਦ ਸਿਆਣਿਆਂ ਵੇ
ਜਾਲੀਨੀਉਸਕੇ ਤੂੰ ਅਫ਼ਲਾਤੂੰਨ ਆਇਓਂ ਦੱਸਕੇਹਕੀਮਰਜ਼ ਪਛਾਣੀਆਂ ਵੇ
ਧਨੰਤਰਵੈਦਲੁਕਮਾਨ ਜਹੇ ਹਾਰਗਏ ਲੱਖਾਂਸਿਆਨਿਆਂ ਹੋਸ਼ ਭੁਲਾਨੀਆਂ ਵੇ
ਦੰਮਾਂ ਬੋਰੀਆਂ ਲਾਕੇ ਵਿਆਹ ਆਂਦੀ ਕੋਈ ਘੜੀ ਨ ਸੁੱਖ ਦੀ ਮਾਣੀਆਂ ਵੇ
ਲਾਹੌਰੀ ਕੂੜਗੱਲਾਂ ਓਸਰਬ ਬਾਝੋਂ ਪਈਆਂ ਜੇਹਮਤਾਂ ਕਿਨੇ ਹਟਾਣੀਆਂ ਵੇ

ਜੱਵਾਬ ਜੋਗੀ

ਏਹ ਕਮਾਲ ਹਕੀਮ ਦੇ ਜੌਹਰ ਵਾਲੀ ਤੈਨੂੰ ਸਹਿਤੀਏ ਖਬਰ ਨ ਕਾਈਏ ੀ
ਅਫ਼ਲਾਤੂੰਨਲੁਕਮਾਨ ਹੈ ਕੌਣ ਕੋਈ ਜਾਲੀਨੀਉਸ ਥੀਂ ਪੈਰ ਧੁਆਇ ਏ ਨੀ
ਹਿਕਮਤਨਾਲ ਭਰਪੂਰਹਨ ਨਾਥ ਪੂਰਧਨੰਤਰਜਿਹਾਂਨੂੰ ਅਸੀਂ ਪੜ੍ਹਾਈਏ ਨੀ
ਹੁਕਮ ਰੱਬ ਦੇ ਨਾਲ ਸ਼ਫ਼ਾ ਹੋਵੇ ਹੱਥ ਜਿਨ੍ਹਾਂ ਮਰੀਜ਼ਾਂ ਨੂੰ ਪਾਈਏ ਨੀ
ਧੁਰੋਂ ਵਧੀ ਦੇ ਹੈਨ ਇਲਾਜ ਸਾਰੇ ਨਾ ਤਕ਼ਦੀਰ ਖ਼ੁਦ ਮਟਾਈਏ ਨੀ
ਇਸੇ ਵੈਦਗੀ ਦੇ ਪਿੱਛੇ ਜਾ ਟਿੱਲੇ ਬਾਲੇ ਨਾਥ ਦੀ ਸੇਵ ਕਮਾਈਏ ਨੀ
ਨੁਸਖ਼ੇ ਹੈਨਸਨਿਆਸੀਆਂ ਜੋਗੀਆਂਦੇ ਜੜੀਆਂ ਬੂਟੀਆਂ ਕੁੱਟ ਛਕਾਈਏ ਨੀ
ਐਸੀ ਦੇਖ ਦੁਆ ਹੈ ਪਾਸ ਸਾਡੇ ਛੱਤੀ ਰੋਗ ਤੇ ਇੱਕ ਚਲਾਈਏ ਨੀ
ਕਈ ਸਾਲਾਂਦੇ ਦੁੱਖੜੇ ਦਿਨਾਂ ਅੰਦਰ ਹੁਕਮ ਰੱਬ ਦੇ ਨਾਲ ਉਡਾਈਏ ਨੀ
ਲਾਹੌਰੀ ਨਾਲ ਯਕੀਨ ਜੇ ਕਰੇ ਦਾਰੂ ਓਹਦੀ ਰੋਗ ਥੀਂ ਜਾਨ ਛੁਡਾਈਏ ਨੀ

ਕਵੀ ਦਾ ਕਹਿਣਾ

ਅੰਮਿਰਤਸਰ ਦਰਬਾਰ ਨ ਕੋਈ ਸਾਨੀ ਕੋਈ ਦੇਸ ਨ ਦੇਸ ਕਸ਼ਮੀਰ ਜੇਹਾ
ਸੂਰਜ ਅੱਗ ਦੇ ਜੇਡ ਨਹੀਂ ਤਪਸ਼ ਰੌਸ਼ਨ ਕੋਈ ਸਰਦ ਨ ਮਾਹਿ ਮੂਨੀਰ ਜੇਹਾ
ਯੂਸਫ਼ ਜੇਡ ਨ ਹੋਰ ਹੁਸੀਨ ਕੋਈ ਸਾਨੀ ਤੀਰਨ ਨਿਗਾਹ ਦੇ ਤੀਰ ਜੇਹਾ
ਸਾਨੀ ਨਹੀਂ ਰਸੂਲ ਦੇ ਹੋਰ ਕੋਈ ਅਤੇ ਪੀਰ ਮੀਰਾਂ ਦਸਤਗੀਰ ਜੇਹਾ
ਸਾਬਰ ਨਹੀਂ ਹੁਸੈਣ ਸ਼ਹੀਦ ਜੈਸਾ ਜ਼ਾਲਮ ਹੋਰ ਨ ਸਿਮਰ ਸ਼ਰੀਰ ਜੇਹਾ
ਗੰਜਬਖ਼ਸ਼ ਜੇਹਾ ਕਾਮਲ ਵਲੀ ਨਾਹੀਂ ਕੋਈ ਪੀਰ ਨਾਹੀਂ ਖ਼ੁਆਜਾ ਪੀਰ ਜੇਹਾ
ਮੱਕੇ ਜੇਡ ਨਾਹੀਂ ਸਘਦੇ ਗਾਹ ਕੋਈ ਹਰਦ੍ਵਾਰ ਜੈਸਾ ਨਿਰਮਲ ਨੀਰ ਜੇਹਾ
ਜਗਤ ਗੁਰੂ ਨਾਹੀਂ ਨਾਨਕ ਦੇਵ ਜੈਸਾ ਧ੍ਰੂ ਪ੍ਰਹਿਲਾਦ ਨ ਭਗਤ ਕਬੀਰ ਜੇਹਾ
ਰਾਮਚੰਦ ਲਛਮਣ ਜਤੀ ਸਤੀ ਸੀਤਾਂ ਮੂਰਖ ਹੋਰ ਨ ਰਾਵਣ ਬਖ਼ੀਰ ਜੇਹਾ
ਜਾਦੂ ਹੁਸਨ ਜ਼ੁਬਾਨ ਤੇ ਰਾਗ ਪੈਸਾ ਸੰਗਲ ਹੋਰ ਨ ਜ਼ੁਲਫ਼ ਜ਼ੰਜੀਰ ਜੇਹਾ
ਸਾਨੀ ਨਹੀਂ ਕਾਰੂੰ ਦੇ ਸੂਮ ਕੋਈ ਹਾਤਮ ਸਖੀ ਹਰੀਚੰਦ ਸ਼ਖੀਰ ਜੇਹਾ
ਰੁਸਤਮ ਅਲੀ ਸਾਨੀ ਨ ਕੋਈ ਜੋਰ ਵਾਲਾ ਤੇ ਬਲਵਾਨ ਨਾਹੀਂ ਮਹਾਂਬੀਰ ਜੇਹਾ
ਮਜਨੂੰ ਲੈਲੀ ਦੇ ਇਸ਼ਕ ਜ਼ਹੀਰ ਕੀਤਾ ਹੋਇਆ ਸੁੱਕ ਮਿਸਾਲ ਕਰੀਰ ਜੇਹਾ
ਸੁਣੀਏਂ ਸ਼ੀਰੀਂ ਫ਼ਰਿਹਾਦ ਮੇਹੀਂ ਵਾਲ ਸੋਹਣੀ ਇਸ਼ਕ ਹੋਰ ਨਾਹੀਂ ਰਾਂਝੇ ਹੀਰ ਜੇਹਾ
ਸੱਸੀ ਪੁੰਨੂੰ ਦਾ ਜਿਵੇਂ ਮਿਲਾਪ ਹੋਇਆ ਮਿਲਿਆ ਕਿਸੇ ਹੀ ਵਕਤ ਅਖ਼ੀਰ ਜੇਹਾ
ਬੁੱਲੇਸ਼ਾਹ ਜੈਸਾ ਨਹੀਂ ਮਸਤ ਕੋਈ ਜ਼ਾਹਿਦ ਨਹੀਂ ਫ਼ਰੀਦ ਫ਼ਕੀਰ ਜੇਹਾ
ਵਾਰਸਸ਼ਾਹ ਤੇ ਫ਼ਜ਼ਲਸ਼ਾਹ ਸ਼ਾਇਰ ਕਾਮਲ ਨਾਹੀਂ ਹੈਦ੍ਰ ਹਦਾਇਤ ਨਜ਼ੀਰ ਜੇਹਾ
ਮਾਧੋ ਲਾਲ ਹੁਸੈਣ ਤੇ ਭਗਤ ਛੱਜੂ ਵੱਡਾ ਦਰਸ ਨਹੀਂ ਮੀਆਂ ਮੀਰ ਜੇਹਾ
ਗੋਲ ਤੋਪ ਬੰਦੂਕ ਤੇ ਤੀਰ ਨੇਜ਼ਾ ਜਬਰਦਸਤ ਨ ਕੋਈ ਸ਼ਮਸ਼ੇਰ ਜੇਹਾ
ਸਾਨੀ ਕਣਕ ਕੁਪਾਹ ਨ ਘਿਓ ਕੋਈ ਖਾਣਾ ਨਹੀਂ ਕੋਈ ਖੰਡ ਖੀਰ ਜੇਹਾ
ਭੁਲ ਜਾਏ ਤਕਰੀਰ ਜ਼ੁਬਾਨ ਸੰਦੀ ਪੱਕਾ ਕੰਮ ਨਾਂ ਕੋਈ ਤਾਰੀਰ ਜੇਹਾ
ਅਸਾਂ ਜੇਹਾ ਨਾ ਵੈਦ ਹਕੀਮ ਕੋਈ ਆਕਲ ਅਕਲ ਲੁਕਮਾਨ ਜ਼ਮੀਰ ਜੇਹਾ
ਬਖ਼ਸ਼ਨਹਾਰ ਕਰਤਾਰ ਕਰੋੜ ਔਗੁਣ ਗੁਨਾਂਹਗਾਰ ਨਾ ਮੈਂ ਪੁਰਤਕ਼ਸੀਰ ਜੇਹਾ

ਲਾਹੌਰਾ ਸਿੰਘ ਤਕਦੀਰ ਨਾਂ ਟਲੇ ਮੂਲੇ ਕੋਈ ਹੁਕਮ ਨਾ ਰੱਬ ਕਦੀਰ ਜੇਹਾ

ਜਵਾਬ ਸਹਿਤੀ

ਭਾਬੋ ਪਈ ਬੀਮਾਰ ਨ ਬੋਲ ਸੱਕੇ ਤੈਨੂੰ ਕਹਾਂ ਕੀ ਮੈਂ ਅਕੱਲੀਆਂ ਵੇ
ਤੇਰੀ ਵੈਦਗੀ ਸਭ ਮਲੂਮ ਹੋਸੀ ਮੈਂ ਹੁਣ ਅੰਬੜੀ ਨੂੰ ਸੱਦਣ ਚੱਲੀਆਂ ਵੇ
ਤੇਰੀ ਅਸਾਂ ਯਾ ਅੱਜਦਵਾ ਕੀਤੀ ਯਾ ਤੂੰ ਅਸਾਂ ਥੀਂ ਖਾਦੀਆਂ ਖੱਲੀਆਂ ਵੇ
ਨਸੱਣ ਲੁਕਣ ਦੀ ਥਾਂ ਲਾਹੌਰੀਆ ਨ ਗਲੀਆਂ ਤੇਰੀਆਂ ਮੌਤ ਨੇ ਮੱਲੀਆਂ ਵੇ

ਜੋਗੀ ਨੇ ਹੀਰ ਨਾਲ ਗੱਲ ਬਾਤ ਕਰਨੀ

ਬੋਲੀ ਹੀਰ ਵੇ ਜੋਗੀਆ ਮਾਫ਼ ਰੱਖੀਂ ਆਈ ਅਸਾਂ ਨੂੰ ਨੀਂਦ ਉਟਕਾਈਏ ਨਾਂ
ਚਾਤਰ ਫ਼ਕਰ ਕਿਉਂ ਮੂਰਖਾਂ ਨਾਲ ਬੋਲਣ ਮੰਦਾ ਬੋਲਕੇ ਬੋਲ ਬੁਲਾਈਏ ਨਾਂ
ਮਿਲੇ ਖ਼ੈਰ ਜੋ ਸ਼ੁਕਰਕਰ ਘਿੰਨ ਝੋਲੀ ਮੱਬਾ ਨਾਲ ਕੁਵਾਰੀ ਦੇ ਲਾਈਏ ਨਾਂ
ਨਾੜੀ ਖ਼ਬਰ ਨਾ ਮਰਜ਼ ਪਛਾਣ ਹੋਵੇ ਹੋਕਾ ਵੈਦਗੀ ਹੋਕ ਹੋਕਾਈਏ ਨਾਂ
ਮੰਤਰ ਯਾਦ ਨਾ ਮਾਖਿਉਂ ਡੂਮਣੇ ਦਾ ਨਾਗਾਂ ਬਿਛੂਆਂ ਨੂੰ ਹੱਥ ਪਾਈਏ ਨਾਂ
ਝਾੜਾ ਯਾਦ ਨਾ ਜਿੰਨ ਤੇ ਪਰੀ ਸੰਦਾ ਜਾਦੂ ਜੜੀ ਤਾਵੀਜ਼ ਸੁਣਾਈਏ ਨਾਂ
ਝੇੜੇ ਔਰਤਾਂ ਨਾਲ ਜੇ ਹੋਣ ਕਰਨੇ ਛੱਡ ਗ੍ਰਿਸਤ ਤੇ ਜੋਗ ਨੂੰ ਧਾਈਏ ਨਾਂ
ਕੋਈ ਪੁੱਛੇ ਤੇ ਆਖੀਏ ਜਾਣੀਏ ਜੋ ਆਪੇ ਬੋਲ ਕੇ ਭਰਮ ਗਵਾਈਏ ਨਾਂ
ਕਰਕੇ ਗਏ ਇਲਾਜ ਹਕੀਮ ਕੇਤੇ ਮੇਰੀ ਮਰਜ਼ ਦੀ ਸਮਝ ਤੇ ਆਈਏ ਨਾਂ
ਬੁੱਝੀ ਅੱਗ ਨੂੰ ਬਾਲਣਾ ਫ਼ੇਰ ਮੁਸ਼ਕਲ ਲਾਹੌਰੀ ਸੁਤੀਆਂ ਕਲਾਂ ਜਗਾਈਏ ਨਾਂ

ਜਵਾਬ ਜੋਗੀ

ਦੁੱਖ ਸੈਂਕੜੇ ਸੈ ਹਕੀਮ ਦਾਰੂ ਕਾਇਮ ਰੱਬ ਦੀ ਏਹ ਖ਼ੁਦਾਈਏ ਨੀ
ਉਠ ਬੈਠ ਹੀਰੇ ਹੋਈ ਜਾਨ ਰਾਜ਼ੀ ਤੇਰੀ ਨੇਕ ਸਾਇਤ ਹੁਣ ਆਈਏ ਨੀ
ਬਹੁਤ ਹੈਣ ਰੁੱਖ ਇਸ ਵੈਦਗੀ ਦੇ ਮਰਜ਼ਾਂ ਥੋੜੀਆਂ ਨਾਮ ਸੁਣਾਈਏ ਨੀ
ਹੋਵੇ ਤਾਪ ਤੇਈਆ ਇਕੋ ਨੇਤਕੀ ਜੇ ਫ਼ੱਕੀ ਕੌੜ ਗਿਲੋ ਫ਼ਕਾਈਏ ਨੀ
ਸਾਈਆਂ ਫਜ਼ਲ ਜੇ ਪੇਟ ਵਿਚ ਸੂਲ ਹੋਵੇ ਜੌਹਿਰ ਹਾਜ਼ਮਾ ਓਹਨੂੰ ਖਵਾਈਏ ਨੀ
ਸਿਰ ਦਰਦ ਕੈਸੀ ਚਾਹੇ ਸਖ਼ਤ ਹੋਵੇ ਚੰਨਣ ਘੋਟਕੇ ਲੇਪ ਲਵਾਈਏ ਨੀ

ਬਾਂਸੂਾ ਮਾਲ ਕੰਗਣ ਸੁੰਢ ਉਬਾਲ ਕੇ ਤੇ ਅਧਰੰਗੀਆਂ ਭਾਪ ਦਵਾਈਏ ਨੀ
ਪਲ ਪਲ ਆਂਵਦੇ ਹਨ ਮਰੋੜ ਜਿਸਨੂੰ ਮੁਰੱਬਾ ਬਿੱਲ ਤੇ ਵਰਕ ਖੁਵਾਈਏ ਨੀ
ਦੰਦਾਂ ਦਾਹੜਾਂ ਦੀ ਦਰਦ ਦੇ ਵਾਸਤੇ ਹੈ ਲੂਣ ਫੱਟਕੜੀ ਕੁੱਟ ਮਲਵਾਈਏ ਨੀ
ਲੱਗੇ ਭੁੱਖ ਨ ਜਿਸ ਮਰੀਜ਼ ਤਾਈਂ ਓਹਨੂੰ ਇੰਬਲੀ ਭਿਉਂ ਪਿਲਾਈਏ ਨੀ
ਮਿਰਗੀ ਕਸਰ ਅਤੀਸਾਰ ਵਿਕ ਹੋਵੇ ਸੌਂਪ ਰੱਬ ਥੀਂ ਸੁਖ ਮੰਗਾਈਏ ਨੀ
ਜਿਸਦੇ ਪੇਟ ਅੰਦਰ ਵਧੀ ਲਿੱਫ਼ ਹੋਵੇ ਪਾਣੀ ਵਿਚ ਤੇਜ਼ਾਬ ਪਿਆਈਏ ਨੀ
ਪਰੀ ਜਿੰਨ ਤੇ ਭੂਤ ਦੀ ਕਸਰ ਹੋਵੇ ਪੜ੍ਹੀਏ ਸ਼ਾਹ ਮਦਾਰ ਬੁਲਾਈਏ ਨੀ
ਗੁਮਗਿਆਂ ਦਾ ਲਿਖੀਏ ਗਰਦ ਨਾਮਾ ਸਯਾਲੀਂ ਵਿਛੜੇ ਘੜੀ ਮਿਲਾਈਏ ਨੀ
ਸੀਨੇ ਜਿਨੂੰ ਜੁਦਾਈ ਦਾ ਜ਼ਖ਼ਮ ਹੋਵੇ ਓਹਨੂੰ ਵਸਲ ਦੀ ਮਰਹਮ ਚਾ ਲਾਈਏ ਨੀ
ਲਾਹੌਰੀ ਮੂਰਖਾਂ ਨੂੰ ਕੀ ਏ ਕਦਰ ਮੇਰੀ ਸਮਝ ਵੰਦ ਦੇ ਵਾਰਨੇ ਜਾਈਏ ਨੀ

ਉਤਰ ਹੀਰ

ਗੱਲਾਂ ਵਿੱਤ ਪਰਚਾਣ ਨੂੰ ਹੈਣ ਸੱਭੇ ਗਏ ਆਉਂਣ ਨ ਫ਼ੇਰ ਪਰਤ ਹੈ ਵੇ
ਸੁਖੀਏ ਪਾਸ ਬੈਠਣ ਦੁਖਾਂ ਵਾਲਿਆਂ ਨੂੰ ਆ ਤਸੱਲੀਆਂ ਦੇ ਜਗਤ ਹੈ ਵੇ
ਮੇਰਾ ਦੱਸ ਸੱਜਣ ਕੇਹੜੀ ਥਾਂ ਬੈਠਾ ਜਿਨੂੰ ਕਈ ਘੱਲੇ ਬੰਦੀ ਖ਼ਤ ਹੈ ਵੇ
ਗੱਲਾਂ ਝੱਲ ਵਲੱਲੀਆਂ ਕਰਾਂ ਬੰਦੀ ਉਹਦੇ ਹਿਜਰ ਮਾਰੀ ਮੇਰੀ ਮੱਤ ਹੈ ਵੇ
ਹੋਇਆ ਰੰਗ ਵਿਸਾਰ ਦੇ ਵਾਂਗ ਮੇਰੀ ਪੀ ਲਈ ਵਿਛੋੜੇ ਨੇ ਰੱਤ ਹੈ ਵੇ
ਮੇਹਰਮ ਹਾਲ ਨਾਹੀਂ ਏਥੇ ਕੋਈ ਮੇਰਾ ਕਿੱਥੇ ਜਾ ਕੱਢਾ ਘੜੀ ਛੱਟ ਹੈ ਵੇ
ਔਵਲ ਰੋਜ਼ ਰਜ਼ਾਕ ਜੋ ਲਿਖਿਆ ਸੀ ਸੋਈ ਲਿਆ ਮੈਂ ਝੋਲੜੀ ਘੱਤ ਹੈ ਵੇ
ਫੋਲ ਪੱਤਰੀ ਤੇ ਗ੍ਰਹਿ ਚਾਲ ਵੇਖੀ ਦੇਖੀਂ ਜੋ ਮੂੰਹੋਂ ਆਖੀਂ ਸੱਤ ਹੈ ਵੇ
ਮੇਰੀ ਦੋ ਜਹਾਂਨ ਤੇ ਯਾਰ ਵਲੋਂ ਚਲੀ ਜਾਨ ਤੇ ਰਹੀ ਨ ਪੱਤ ਹੈ ਵੇ
ਲਾਹੌਰੀ ਦੱਸ ਹੀਲਾ ਕੋਈ ਕਰਾਂ ਕੀ ਮੈਂ ਆਵੇ ਯਾਰ ਨਿਮਾਣੀ ਦਾ ਵੱਤ ਹੈ ਵੇ

ਹੀਰ ਨੇ ਜੋਗੀ ਤੋਂ ਯਾਰ ਦਾ ਪਤਾ ਪੁਛਣਾ॥

ਖੋਲ ਪੱਤਰੀ ਜੋਗੀਆ ਦੱਸ ਮੈਨੂੰ ਭੈੜੇ ਜਾਣਗੇ ਕਦੋਂ ਸਤਾਂਨ ਦੇ ਦਿਨ
ਰੋ ਰੋ ਨੀਰ ਵਹਾਂਵਦੇ ਨੈਣ ਮੇਰੇ ਕਦੋਂ ਆਉਂਣ ਸੁਰਮਾਂ ਕਜੱਲ ਪਾਨ ਦੇ ਦਿਨ

ਹਾਲ ਵਾਂਗ ਸੁਦੈਣਾ ਦੇ ਕੇਸ ਖੁੱਲੇ ਕਦੋਂ ਆਉਂਣਗੇ ਸੀਸ ਗੁੰਦਾਣ ਦੇ ਦਿਨ
ਬਿਨਾ ਯਾਰ ਝੱਲੀ ਝੱਲੀ ਫ਼ਿਰਾਂ ਝੱਲੀਂ ਝੱਲੇ ਕੋਈ ਨ ਮੈਂ ਵੈਰਾਂਨ ਦੇ ਦਿਨ
ਸੁਣੇ ਸੱਸ ਨਿਣਾਂਨ ਨਾਂ ਦੁਖ ਮੇਰੇ ਕਦੋਂ ਆਉਂਣਗੇ ਪੇਈਅੜੇ ਜਾਣਦੇ ਦਿਨ
ਬਿਰਹੋਂ ਧੁੱਪ ਦਿਲ ਦੇਸਨੂੰ ਜਾਲਿਆਏ ਕਦੋਂ ਆਉਂਣਨੰਢੇ ਝੜੀਆਂ ਲਾਣਦੇ ਦਿਨ
ਲੱਗੀ ਹਿਜਰਦੀ ਔੜਤੇ ਵਸਲ ਵਾਲੇ ਕਦੋਂ ਆਉਂਣਗੇ ਮੀਂਹ ਵਰਸਾਣਦੇ ਦਿਨ
ਰਾਂਝੇ ਦੁੱਖ ਲਾਹੌਰੀਆ ਕਦੋਂ ਜਾਵਣ ਆਵਣ ਕਦੋਂ ਸਜੱਣ ਸੀਨੇ ਲਾਂਣਦੇ ਦਿਨ

ਜੋਗੀ ਨੇ ਫ਼ਾਲ ਪਾਕੇ ਦੱਸਣਾ

ਬੇੜੀ ਵਾਲੜਾ ਯਾਰ ਪਈ ਸ਼ਕਲ ਆਬੀ ਆਖਾ ਸੱਚਦਾ ਸੁਖਨ ਨਿਸੰਗ ਹੈ ਨੀ
ਲੱਗੀ ਦੋਸਤੀ ਲਿਆ ਘਰ ਚਾਕ ਕੀਤੋ ਯਾਰ ਰੱਖਣੇ ਦਾ ਅਜਬ ਢੰਗ ਹੈ ਨੀ
ਮੌਜਾਂ ਮਾਣਦੇ ਰਹੇ ਉਹ ਬਰਸ ਬਾਰਾਂ ਮੱਝੀਂ ਚੁਗਣ ਬੇਲੇ ਵਿਚ ਝੰਗ ਹੈ ਨੀ
ਢੋਲ ਮਾਰਿਆ ਇਸ਼ਕ ਨੇ ਨਸ਼ਰ ਹੋਏ ਸੁਣ ਕੇ ਹੋਏ ਮਾਪੇ ਤੇਰੇ ਤੰਗ ਹੈ ਨੀ
ਮਹੀਂ ਚਾਰਦਾ ਰਿਹਾ ਕਰ ਆਸ ਤੇਰੀ ਓੜਕ ਨਾਲ ਸੈਦੇ ਹੋਈ ਮੰਗ ਹੈ ਨੀ
ਤੈਂਨੂੰ ਵਿਆਹ ਦਿਤਾ ਜ਼ੋਰੀਂ ਮਾਪਿਆਂ ਨੇ ਕਰ ਛਡਿਆ ਚਾਕ ਨੂੰ ਨੰਗ ਹੈ ਨੀ
ਤੇਰੇ ਯਾਰ ਦੀ ਕਹਾਂ ਮੈਂ ਸਿਫ਼ਤ ਕੀ ਕੀ ਜ਼ੁਲਫ਼ਾਂ ਕਾਲੀਆਂ ਤੇ ਗੋਰਾ ਰੰਗ ਹੈ ਨੀ
ਓਹਨੇ ਕੰਨ ਪੜਵਾਏ ਨੇਂ ਤੁਧ ਪਿੱਛੇ ਮਲੀ ਖ਼ਾਕ ਸਰੀਰ ਮਲੰਗ ਹੈ ਨੀ
ਅੱਜ ਨਗਰ ਤੇਰੇ ਭੌਂਦਾ ਆਣ ਵੜਿਆ ਅੱਗੇ ਗਿਆ ਨਾਂਹੀਂ ਅਜੇ ਲੰਘ ਹੈ ਨੀ
ਘਰ ਯਾਰ ਤੇਰੇ ਆਣ ਕੋਲ ਬੈਠਾ ਸੋਚ ਹੋਈ ਹੈਰਾਂਨ ਕਿਉਂ ਦੰਗ ਹੈ ਨੀ
ਕਰ ਹੋਸ਼ ਕੁਝ ਅੱਖੀਆਂ ਖੋਲ ਵੇਖੀਂ ਕਿਸਨੇ ਘੋਟ ਪਿਲਾਈ ਭੰਗ ਹੈ ਨੀ
ਬਾਤਾਂ ਆਖੀਆਂ ਵਰਤੀਆਂ ਸਾਰੀਆਂ ਜੋ ਦੱਸੇ ਰਮਲ ਹਿਸਾਬ ਨਿਸੰਗ ਹੈ ਨੀ
ਤੈਂਨੂੰ ਯਾਰ ਵਖੇ ਤੂੰ ਨਵੇਖਨੀ ਏਂ ਤੂੰ ਵੀ ਵੇਖ ਹੋਵੇ ਨਹਾਉਣ ਰੰਗ ਹੈ ਨੀ
ਜਿਵੇਂ ਤੁਧਨੂੰ ਚਾਅ ਦੀਦਾਰ ਦੀ ਏ ਏਂਵੇ ਓਸ ਦੇ ਜੀਉ ਉਮੰਗ ਹੈ ਨੀ
ਓਹੋ ਯਾਰ ਕਦੀਮ ਦਾ ਪਾਸ ਤੇਰੇ ਵੇਖ ਓਸ ਥੀਂ ਕਾਸਦੀ ਸੰਗ ਹੈ ਨੀ
ਸੱਚ ਆਖਿਆ ਪੱਤਰੀ ਵੇਖ ਕੇ ਮੈਂ ਲਾਹੌਰੀ ਜੋਗੀਆਂ ਦਾ ਜੇਹੜਾ ਢੰਗ ਹੈ ਨੀ

ਹੀਰ ਨੇ ਜੋਗੀ ਦੇ ਇਲਮ ਨੂੰ ਮੰਨਣਾ ॥

ਧੰਨ ਧੰਨ ਵੇ ਜੋਗੀਆ ਗੁਰੂ ਤੇਰਾ ਤੇਰੇ ਇਲਮ ਉਤੋਂ ਬੰਦੀ ਵਾਰੀਆਂ ਵੇ
ਗੱਲਾਂ ਦੱਸੀਆਂ ਸੱਚੀਆਂ ਸਾਰੀਆਂ ਤੈਂ ਮੇਰੇ ਦਿਲ ਨੂੰ ਚੁਭਣ ਕਟਾਰੀਆਂ ਵੇ
ਮਹੀਂ ਚਾਰਦਾ ਮੇਹਨਤਾਂ ਗਿਆ ਕਰਦਾ ਮੇਰੀ ਪੇਸ਼ ਨ ਗਈ ਨਿਕਾਰੀਆਂ ਵੇ
ਸਿਰ ਸਿਰਲਾ ਬਾਜ਼ੀ ਓਹਦੇ ਨਾਲ ਖੇਡੀ ਅੰਤ ਜਿੱਤਿਆ ਓਹ ਮਈਏਂ ਹਾਰੀਆਂ ਵੇ
ਘਰ ਯਾਰ ਹੋਂਦਾ ਕਾਹਨੂੰ ਪੁੱਛਦੀ ਮੈਂ ਗੱਲਾਂ ਤੇਰੀਆਂ ਸੋਚ ਵਿਚਾਰੀਆਂ ਵੇ
ਰਹੀ ਜੀਉਂਦੀ ਮਿਲਾਂਗੀ ਰੱਬ ਮੇਲੇ ਇਕ ਜਾਂਨ ਤੇ ਕਈ ਬਿਮਾਰੀਆਂ ਵੇ
ਮੇਰੇ ਯਾਰ ਰੰਝੇਟੜੇ ਵੈਦ ਬਾਝੋਂ ਕਰੇ ਕੌਨ ਬੰਦੀ ਦੀਆਂ ਕਾਰੀਆਂ ਵੇ
ਤਰਸਨ ਨੈਣ ਦੋ ਯਾਰ ਦੇ ਵੇਖਣੇ ਨੂੰ ਰੂਹ ਚੱਲਿਆ ਮਾਰ ਉਡਾਰੀਆਂ ਵੇ
ਹੋਈ ਤੰਗ ਨਿਮਾਣੀ ਦੀ ਜਿੰਦ ਏਥੇ ਕੋਈ ਰੋਜ਼ ਦੀ ਮੈਂ ਬਣਜਾਰੀਆਂ ਵੇ
ਲਾਹੌਰੀ ਇਕ ਉਸ ਯਾਰ ਦੇ ਦੰਮ ਬਾਝੋਂ ਬੰਦੀ ਨਿੱਤ ਦੇ ਗ਼ਮਾਂ ਨੇ ਮਾਰੀਆਂ ਵੇ

ਜਵਾਬ ਜੋਗੀ

ਰੰਜ ਦਰਦ ਸਬ ਰੋਗ ਦੇ ਕੱਟਨੇ ਨੂੰ ਜੋਗੀ ਭੇਜਿਆ ਆਇਆ ਏਹ ਰੱਬਦਾ ਨੀ
ਮਾਲਕ ਤਖ਼ਤ ਹਜ਼ਾਰੇ ਦਾ ਤੁੱਧ ਪਿੱਛੇ ਦਰ ਦਰ ਭੀਖ ਮੰਗੇ ਚਣੇ ਚੱਬਦਾ ਨੀ
ਸ਼ਰਮਾਂ ਰਖੀਆਂ ਕਢਿਆ ਘੁੰਡ ਲੰਮਾਂ ਤਾਹੀਏਂ ਯਾਰ ਤੈਂਨੂੰ ਨਹੀਂ ਲੱਭਦਾ ਨੀ
ਅੱਜ ਜਿਵੇਂ ਤੇਰਾ ਉਹਦਾ ਮੇਲ ਹੋਇਆ ਲਾਹੌਰੀ ਕਰੇ ਸਾਈਂ ਐਸਾ ਸੱਭਦਾ ਨੀ

ਜੋਗੀ ਨੇ ਹੀਰ ਨੂੰ ਘੁੰਡ ਚੁੱਕਣ ਲਈ ਕੇਹਨਾ ॥

ਕਿਵੇਂ ਯਾਰ ਨੂੰ ਮੂਰਖੇ ਦੇਖ ਸੱਕੇਂ ਲੰਮਾਂ ਘੁੰਡ ਨਾ ਏਡ ਲਮਕਾਈਏ ਨੀ
ਘੁੰਡ ਕਰ ਉਜਾੜ ਬਾਜ਼ਾਰ ਅੰਦਰ ਦਿੱਸੇ ਸਭ ਸੰਸਾਰ ਜੇ ਚਾਈਏ ਨੀ
ਘੁੰਡ ਪਿੰਜਰੇ ਘਤ ਕੇ ਨੈਣ ਪੰਛੀ ਨਾ ਬੇਦੋਸਿਆਂ ਮਾਰ ਮੁਕਾਈਏ ਨੀ
ਘੁੰਡ ਆਸ਼ਕਾਂ ਫਾ ਅੰਧੇਰ ਘੱਤੇ ਚੰਦ ਮੁੱਖੜੇ ਤੇ ਬਦਲੀ ਛਾਈਏ ਨੀ
ਸਾੜ ਘੁੰਡ ਤੇ ਯਾਰ ਦਾ ਪਾ ਦਰਸ਼ਨ ਨੀ ਅਨੋਖੀਏ ਨਵੀਂ ਵਿਆਹੀਏ ਨੀ
ਘੁੰਡ ਚਾ ਨਾ ਹੁਸਨ ਦਾ ਮਾਣ ਰੱਖੀਂ ਦੁਨੀਆਂ ਹੋਰ ਵੀ ਜੱਗ ਤੇ ਆਈਏ ਨੀ
ਘੁੰਡ ਚਾਏਂ ਤੇ ਜਾਗਸਨ ਭਾਗ ਤੇਰੇ ਘਰ ਯਾਰ ਹੈ ਦੀਦ ਨਾਂ ਪਾਈਏ ਨੀ

ਘੁੰਡ ਵਾਲੀਏ ਘੁੰਡ ਨੂੰ ਦੂਰ ਕਰਦੇ ਦਿਲ ਆਸ਼ਕਾਂ ਨਾ ਤਰਸਾਈਏ ਨੀ
ਮੋਤੀ ਹੁਸਨ ਦੇ ਘੁੰਡ ਵਿਚ ਦਬੀਏ ਨਾਂ ਅੱਗ ਵਿੱਚ ਨ ਫੁਲ ਜਲਾਈਏ ਨੀ
ਲਾਹੌਰੀ ਆਸ਼ਕਾ ਦੇ ਝੁੱਗੇ ਚੌੜ ਹੋਏ ਅਜੇ ਤੁੱਧ ਨੂੰ ਖ਼ਬਰ ਨਾ ਕਾਈਏ ਨੀ

ਹੋਰ

ਰਾਂਝਾਂ ਆਇਆ ਜੋਗੀ ਹੀਰੇ ਪਾ ਦਰਸ਼ਨ ਘੁੰਡ ਚਾ ਤੂੰ ਸੈਦੇ ਦੀ ਲਾੜੀਏ ਨੀ
ਤੇਰੀ ਹੋਰ ਦੀ ਹੋਰ ਆਵਾਜ਼ ਹੋਈ ਕੇਹੜੇ ਦੁੱਖ ਕੀਤੀ ਜਿੰਦ ਮਾੜੀਏ ਨੀ
ਘੁੰਡ ਚਾਕੇ ਮੁੱਖ ਵਿਖਾ ਸਾਨੂੰ ਅੱਖ ਵੇਖ ਤੇਰਾ ਦੁੱਖ ਤਾੜੀਏ ਨੀ
ਮੁਖ ਖੋਲ ਜ਼ੁਬਾਨ ਵਿਖਾ ਹੀਰੇ ਤੇਰੇ ਰੋਗ ਦੀ ਜੜ੍ਹ ਉਖਾੜੀਏ ਨੀ
ਦਾਰੂ ਇਕ ਤੇ ਰੋਗ ਹਜ਼ਾਰ ਜਾਵਣ ਜੋਗੀ ਵੈਦ ਹਾਂ ਅਸੀਂ ਪਾਹਾੜੀਏ ਨੀ
ਪੇਟ ਨਰਮ ਕੇ ਸਖ਼ਤ ਵਿਖਾ ਸੋਨਾ ਹੱਥ ਉਰਾਂ ਕਰ ਵੇਖਾਂ ਮੈਂ ਨਾੜੀਏ ਨੀ
ਘੁੰਡ ਚਾ ਵੇਖਾਂ ਰੰਗ ਮੁੱਖੜੇ ਦਾ ਸ਼ਰਮਾਂ ਵਾਲੀਏ ਨੈਣ ਉਘਾੜੀਏ ਨੀ
ਇਕੇ ਸੁਸਤ ਜਾਪੇ ਇਕੇ ਮਸਤ ਹੈਂ ਤੂੰ ਕਿਸਨੇ ਭੰਗ ਪਿਲਾਈ ਚਾ ਗਾੜ੍ਹੀਏ ਨੀ
ਪਿੱਛੇ ਜ਼ਿਮੀਂ ਤੇ ਸੱਟਨਾ ਜਿਨੂੰ ਹੋਵੇ ਪੈਹਲਾਂ ਮੈਹਲ ਤੇ ਓਹਨੂੰ ਨਾ ਚਾੜ੍ਹੀਏ ਨੀ
ਇਕ ਵਾਰ ਜਿਸਨੂੰ ਸਿਰ ਦਾ ਤਾਜ ਕਰੀਏ ਪੈਰਾਂ ਹੇਠ ਨ ਓਹਨੂੰ ਲਿਤਾੜੀਏ ਨੀ
ਵਿਗੜੇ ਕੰਮ ਨੂੰ ਹਥੋਂ ਸਵਾਰ ਦੇਈਏ ਸੌਰੇ ਕੰਮ ਨੂੰ ਨਾ ਵਿਗਾੜੀਏ ਨੀ
ਮੁਰਸ਼ਦ ਬਾਝ ਨ ਯਾਰ ਦਾ ਹੋਵੇ ਦਰਸ਼ਨ ਅੱਗ ਬਾਜ ਨ ਦੁੱਧ ਨੂੰ ਕਾੜ੍ਹੀਏ ਨੀ
ਨੈਣ ਦੀਦ ਕਾਰਣ ਦਿੱਤੇ ਰੱਬ ਸੱਚੇ ਘੁੰਡ ਵਿੱਚ ਨ ਏਹਨਾ ਨੂੰ ਤਾੜੀਏ ਨੀ
ਘੁੰਡ ਵਿੱਚ ਨ ਦੱਬੀਏ ਲਾਲ ਮੋਤੀ ਫ਼ੁੱਲ ਸੁਘੀਏ ਅੱਗ ਨਾ ਸਾੜੀਏ ਨੀ
ਆਏ ਫ਼ਕਰ ਨੂੰ ਫ਼ਵੀਦੇ ਵਾਂਗਵੇਖੇਸਹਿਤੀ ਨੱਣਦ ਤੇਰੀ ਜਿਊਂ ਬਘਿਆੜੀਏਨੀ
ਹੋਈਏ ਕਿਸੇ ਨੂੰ ਨਾ ਵਸੌਣ ਜੋਗੇ ਵੱਸਦੇ ਝੁੱਗੜੇ ਨਾ ਉਜਾੜੀਏ ਨੀ
ਬੋਸੇ ਦੇ ਸਵਾਲ ਫ਼ਕੀਰ ਦਾ ਏ ਰਹ ਹੁਸਨ ਆਬਾਦ ਫ਼ੁਲਵਾੜੀਏਂ ਨੀਂ
ਝੋਲੀ ਵਿੱਚ ਛੁਪਾ ਨਾ ਰਬ ਦਿਤੇ ਵੰਡ ਖਾ ਖ਼ਰਬੂਜ਼ੇ ਦੀ ਫ਼ਾੜੀਏ ਨੀ
ਜੱਟ ਹਿਜਰਦੀ ਔੜਨੇ ਚੌੜ ਕੀਤਾ ਸੁੱਕੀ ਸਾਉਂਨੀ ਤੇ ਨਾਲੇ ਹਾੜੀਏ ਨੀ
ਜੱਟ ਪੱਟ ਆਈ ਫ਼ੱਟ ਸੱਟ ਆਈ ਮਾਰੀ ਨਿਗਾਹ ਦੀ ਜੇਹੀ ਕੁਹਾੜੀਏ ਨੀ

ਜੋਗੀ ਯਾਰ ਆਗਿਆ ਹੈ ਲੈਣ ਤੈਨੂੰ ਜੀਊਣਾ ਜੱਗ ਤੇ ਕੋਈ ਦਿਹਾੜੀਏਨੀ
ਯਾਦ ਘੁੰਡ ਦਾ ਹੈ ਇਲਾਜ ਸਾਨੂੰ ਚਿਮਟਾ ਮਾਰ ਚੋਹਮੜ ਘੁੰਡ ਪਾੜੀਏ ਨੀ
ਸੱਚੇ ਆਸ਼ਕਾਂ ਸਾਦਕਾਂ ਦੋਸਤਾਂ ਨੂੰ ਬਖ਼ਸ਼ੇ ਰੱਬ ਨ ਦੋਜ਼ਖ਼ੀ ਵਾੜੀਏ ਨੀ
ਲਾਈ ਚਾਕ ਨੇ ਖ਼ਾਕ ਦੁਆਰਆਇਆ ਮੰਜਲਇਸ਼ਕ ਦੀ ਸਖ਼ਤਕੁੜਾੜੀਏ ਨੀ
ਕਰਕੇ ਕੌਲਕਰਾਰ ਜੋ ਬਦਲ ਜਾਂਵਨ ਖ਼ਾਕ ਚੂੰਡਿਆਂ ਤੇ ਘੱਟਾ ਦਾਹੜੀਏ ਨੀ
ਲਾਹੌਰੀ ਅੰਤ ਨੂੰ ਏਸ ਜਹਾਂਨ ਉਤੋਂ ਕੁਝ ਲਜਾਂਵਨਾ ਨਹੀਂ ਪੱਲੇ ਝਾੜੀਏ ਨੀ
ਵੱਡਾ ਘੁੰਡ ਤੇ ਯਾਰਨੀ ਰੰਨ ਵਿਚੋਂ ਅੱਗ ਲਾਕੇ ਘੁੰਡ ਨੂੰ ਜਾਲੀਏ ਨੀ
ਏਥੇ ਕੋਈ ਨਹੀਂ ਧਾੜਵੀ ਚੋਰ ਪੈਂਦੇ ਵੱਡੇ ਹੁਸਨ ਦੀਏ ਰਖਵਾਲੀਏ ਨੀ
ਘੁੰਡ ਚਾਕੇ ਦੀਦ ਦੀ ਖ਼ੈਰ ਪਾਵੀਂ ਆਇਆ ਕਰਣ ਸਵਾਲ ਸਵਾਲੀਏ ਨੀ
ਏਸ ਘੁੰਡਦੇ ਲੰਮੜੇ ਬੈਹਰ ਵਿਚੋਂ ਬੇੜੀ ਆਸ਼ਕਾਂ ਤਾਰ ਨ ਗਾਲੀਏ ਨੀ
ਜੋਗੀ ਕੌਣ ਹੈ ਕਿਸ ਥੀਂ ਸੰਗ ਤੈਨੂੰ ਓਹੋ ਯਾਰ ਹੈ ਝੰਗ ਸਿਆਲੀਏ ਨੀ
ਲਾਹੌਰੀ ਹੀਰ ਤੂੰ ਹੈਂ ਮੇਰਾ ਨਾਮ ਰਾਂਝਾ ਘੁੰਡ ਲਾਹ ਮੂੰਹ ਤੋਂ ਸਾਲੂ ਵਾਲੀਏ ਨੀ

ਹੀਰ ਨੇ ਘੁੰਡ ਚੁੱਕਣਾ

ਹੀਰ ਘੁੰਡ ਚਾਇਆ ਡਿਠਾ ਯਾਰ ਓਹੋ ਕੀਤੀ ਨਜ਼ਰ ਤੇ ਨਜ਼ਰ ਨਿਹਾਲ ਹੋਏ
ਨੈਣ ਸਿੱਕਦੇ ਸੀ ਜਿਸਦੇ ਦੇਖਣੇ ਨੂੰ ਬਾਦ ਮੁਦਤਾਂ ਰੱਜ ਜਮਾਲ ਹੋਏ
ਦੁੱਖ ਦਰਦ ਮੁਸੀਬਤਾਂ ਯਾਦ ਕਰਕੇ ਦੋਹਾਂ ਰੋਂਦਿਆਂ ਦੇ ਨੈਣ ਲਾਲ ਹੋਏ
ਰਾਂਝੇ ਕਿਹਾ ਹੀਰੇ ਤੇਰੇ ਕਾਰਣੇ ਨੀ ਅਸੀਂ ਹਾਲ ਥੀਂ ਦੇਖ ਬੇਹਾਲ ਹੋਏ
ਬੀਤੇ ਵਕਤ ਨੂੰ ਝੂਰੀਏ ਗਿਆ ਕਿੱਧਰ ਦਿਨ ਝੰਗਦੇ ਖਾਬ ਖਿਆਲ ਹੋਏ
ਲਾਹੌਰੀ ਹੀਰ ਕੇਹਾ ਈਂਵੇਂ ਹੋਂਵਣੀ ਸੀ ਲਿਖੇ ਲੇਖ ਨ ਕਿਸੇ ਥੀ ਟਾਲ ਹੋਏ

ਵਾਕ ਰਾਂਝਾ

ਰੱਬ ਜਾਣਦਾਏ ਜੋਹੜੇ ਤੁੱਧ ਪਿਛੇ ਏਸ ਜਾਂਨ ਉਤੇ ਕੀਤਾ ਜੁੱਧ ਹੈ ਨੀ
ਹੀਰ ਹੀਰ ਹੀ ਯਾਦ ਜ਼ੁਬਾਨ ਉੱਤੇ ਨ ਕੋਈ ਹੋਰ ਜਹਾਂਨ ਦੀ ਸੁੱਧ ਹੈ ਨੀ
ਸੁਖਨ ਸੱਚ ਸਿਆਨਿਆਂ ਆਖਿਆਏ ਮਗਰ ਖੁਰੀ ਦੇ ਰੰਨ ਦੀ ਬੁੱਧ ਹੈ ਨੀ
ਹੋਕੇ ਚਾਕ ਲਾਹੌਰੀਆ ਖਾਕ ਹੋਇਆ ਅਜੇ ਖਬਰ ਕੀ ਕਰਨੀਏ ਤੁੱਧ ਹੈ ਨੀ

ਹੀਰ ਦਾ ਰਾਂਝੇ ਨੂੰ ਭੇਦ ਛੁਪਾਨ ਲਈ ਕੈਹਣਾ

ਚੌਕਸ ਰਹੀਂ ਹੁਣ ਆਪਣੇ ਭੇਤ ਵਾਲੀ ਕਿਤੇ ਗੱਲ ਨਹੀਂ ਬਾਹਰ ਉਭਾਰਨੀ ਵੇ
ਗੱਲੀਂ ਲਾ ਕੇ ਭਲਾ ਜੇ ਭੇਤ ਪੁੱਛੇ ਸਹਿਤੀ ਨੱਣਦ ਛਨਾਰ ਹੈ ਯਾਰਨੀ ਵੇ
ਮਤਾ ਆਸ ਉਮੈਦ ਰੁੜ੍ਹ ਜਾਏ ਸੱਭਾ ਕੰਢੇ ਨਦੀ ਨ ਕੰਧ ਉਸਾਰਨੀ ਵੇ
ਧੂੰਣੀ ਫੂਲੇ ਨ ਇਸ਼ਕ ਦੀ ਆਹ ਵਾਲੀ ਏਸ ਦੇਸ ਨਹੀਂ ਅੱਗ ਖਿਲਾਰਨੀ ਵੇ
ਏਥੋਂ ਖਿਸਕਣੇ ਦੀ ਹੁਣ ਕਿਸੇ ਵੇਲੇ ਕੋਈ ਢੱਬਦੇ ਬਾਤ ਵਿਚਾਰਨੀ ਵੇ
ਕਰੇ ਫ਼ਜ਼ਲ ਲਾਹੌਰੀਆ ਰੱਬ ਬਾਝੋਂ ਬਿਗੜੀ ਬਾਤ ਨ ਕਿਸੇ ਸੰਵਾਰਨੀ ਵੇ

ਹੀਰ ਦੀ ਸੱਸ ਅਤੇ ਨਿਨਾਣ ਦਾ ਬਾਹਰੋਂ ਆਉਂਣਾ

ਸੱਸ ਹੀਰ ਸੰਦੀ ਤੇ ਨਿਨਾਣ ਸਹਿਤੀ ਦੋਵੇਂ ਭੰਨੀਆਂ ਬਾਹਿਰੋਂ ਆਈਆਂ ਨੇ
ਸੱਸ ਭਰੀ ਕਰੋਧ ਨਿਨਾਣ ਸਹਿਤੀ ਜਾਣੇ ਰੱਬ ਗੱਲਾਂ ਕੀ ਸਖਾਈਆਂ ਨੇ
ਦੋਹਾਂ ਰੱਜਕੇ ਜੋਗੀ ਨੂੰ ਫਾਟ ਕੀਤੀ ਸੱਭੇ ਹਿਕਮਤਾਂ ਚਾ ਭੁਲਾਈਆਂ ਨੇ
ਰੌਲਾ ਪਿਆ ਵੇਹੜੇ ਹਾਲੋਂ ਹਾਲ ਹੋਈ ਤੇ ਛੁਡਾਇਆ ਆਣ ਹਮਸਾਈਆਂ ਨੇ
ਦਿੱਤੀ ਫ਼ੇਰ ਹਿੰਮਤ ਰੱਬ ਜੋਗੜੇ ਨੂੰ ਪੰਜ ਸੱਤ ਮੁਤੈਹਰਾਂ ਵਹਾਈਆਂ ਨੇ
ਲਾਹੌਰੀ ਹਾਲ ਥੀਂ ਫ਼ਕਰ ਬੇਹਾਲ ਹੋਇਆ ਇਸ਼ਕ ਹੀਰ ਮੁਸੀਬਤਾਂ ਪਾਈਆਂ ਨੇ

ਗਵਾਂਢਣਾ ਨੇ ਸਹਿਤੀ ਨੂੰ ਸਮਝਾਣਾ॥

ਦਿਲ ਦੁਖਾ ਨਾ, ਭਲੀ ਅਸੀਸ ਲਈਏ ਪਾ ਖ਼ੈਰ ਫ਼ਕੀਰ ਨੂੰ ਟੋਰ ਦੇ ਨੀ
ਕਰ ਨਾ ਰੰਜ ਗ਼ਰੀਬ ਨੂੰ ਖ਼ੁਸ਼ੀ ਸੈਹਜੇ ਜੇਕਰ ਕਹੇ ਥੋੜਾ ਲੱਪ ਹੋਰ ਦੇ ਨੀ
ਯਾ ਤੇ ਖ਼ੈਰ ਦੇਈਏ ਯਾ ਜਵਾਬ ਛੇਤੀ ਦੁਵਾਰੇ ਜਾ ਮੰਗੇ ਕਿਸੇ ਹੋਰ ਦੇ ਨੀ
ਫ਼ਕਰ ਅਉਂਣ ਲਾਹੌਰੀਆ ਘਰਾਂ ਵੱਸਦੇ ਧੱਕੇ ਦੇ ਨਾਹੀਂ ਨਾਲ ਜ਼ੋਰ ਦੇ ਨੀ

ਸਹਿਤੀ ਦੇ ਖ਼ੈਰ ਦੇਣ ਦੇ ਵੇਲੇ ਜੋਗੀ ਦਾ ਕਾਸਾ ਟੁੱਟਣਾ

ਭਰੀ ਕ੍ਰੋਧ ਦੀ ਅੰਦਰੋਂ ਖ਼ੈਰ ਲਿਆਈ ਪੁੰਨ ਖਟਦੀ ਨੇ ਪਾਪ ਖਟਿੱਆ ਏ
ਬੁੱਕ ਖ਼ੈਰ ਵਾਲਾ ਨਾਲ ਵੈਰ ਸਹਿਤੀ ਜੇਹਾ ਕਹਿਰ ਦੇ ਨਾਲ ਉਲੱਟਿਆ ਏ
ਕਾਸਾ ਸੈਹਜ ਸੁਭਾ ਸੀ ਫ਼ਕਰ ਫੜਿਆ ਡਿਗਾ ਧਰਤ ਟੁੱਟਾ ਜਿਗਰ ਫ਼ਟਿੱਆ ਏ
ਗਾਲ੍ਹੀਂ ਦੇ ਹਜ਼ਾਰ ਹਜ਼ਾਰ ਜੋਗੀ ਰੋਵੇ ਮਾਰ ਆਹੀਂ ਤੇ ਸਿਰ ਸੁਟਿੱਆ ਏ

ਸਹਿਤੀ ਚੁਆ ਕਰਕੇ ਨਾਲ ਨਾਜ਼ ਖੜੀ ਚੁਪ ਚਾਪ ਹੋਈ ਸਾਹ ਵਟਿੱਆ ਏ
ਟੁਕੜੇ ਦੇਖ ਭੱਜੇ ਹੋਏ ਕਾਸੜੇ ਦੇ ਲਾਹੌਰੀ ਚਿਤ ਫਕੀਰ ਦਾ ਘਟਿੱਆ ਏ

ਵਾਕ ਜੋਗੀ

ਐਸੇ ਖੈਰ ਥੀਂ ਭਲਾ ਸੀ ਫ਼ਕੂ ਐਂਵੇਂ ਪਾਇਆ ਖ਼ੈਰ ਕੀ ਅਕਲ ਦੀ ਅੰਨ੍ਹੀਏ ਨੀ
ਸਰੇ ਖ਼ੈਰ ਨ ਸਾਫ਼ ਜਵਾਬ ਦੇਈਏ ਕਾਸਾ ਫ਼ਕਰ ਦਾ ਕਾਸਨੂੰ ਭੰਨੀਏ ਨੀ
ਧੰਨ ਧੰਨ ਜਣੇਦੜੀ ਮਾਂ ਤੇਰੀ ਧੰਨ ਜਿਨ੍ਹ ਖਡਾਈਏ ਧੰਨੀਏ ਨੀ
ਧੰਨ ਧੰਨ ਪੇਕੇ ਤੇਰੇ ਤਰਨ ਸੌਹਰੇ ਧੰਨ ਜਿਸ ਦੀ ਮਗਨੇਂਦੜ ਏ ਵੰਨੀਏ ਨੀ
ਜੀਵੇਂ ਭੰਨਿਓਂਈ ਮੇਰੇ ਕਾਸੜੇ ਨੂੰ ਤੇਰੇ ਕਰਾਂ ਟੋਟੇ ਖੰਨੋ ਖੰਨੀਏ ਨੀ
ਕਾਸਾ ਜੋੜਦੇ ਨਹੀਂ ਫ਼ਸਾਦ ਹੋਸੀ ਕੈਹਣਾ ਲਾਹੌਰੀ ਮੁਸੱਵਰ ਦਾ ਮੰਨੀਏ ਨੀ

ਜਵਾਬ ਸਹਿਤੀ

ਕਾਸਾ ਭੱਜਿਆ ਲੇਖ ਨਸੀਬ ਤੇਰਾ ਕੀਤਾ ਜਾਣਕੇ ਨਹੀਂ ਨੁਕਸਾਨ ਹੈ ਵੇ
ਪੈਸਾ ਟਕਾ ਲੈ ਲੇ ਠੂਠਾ ਹੋਰ ਜਾਕੇ ਜਾਹ ਭਾਲ ਘੁਮਿਆਰ ਦੁਕਾਨ ਹੈ ਵੇ
ਠੂਠੇ ਮਿੱਟੀ ਦੇ ਨੂੰ ਕੀ ਰੋਵਣਾ ਏਂ ਮਰੇ ਨਾਲ ਤਕਦੀਰ ਇਨਸਾਂਨ ਹੈ ਵੇ
ਪਰੀਆਂ ਸੁਟਿਆ ਜਦੋਂ ਤਕਦੀਰ ਹਾਰੀ ਭੱਠ ਝੋਕਿਆ ਸੀ ਸੁਲੇਮਾਨ ਹੈ ਵੇ
ਏਹ ਤਕਦੀਰ ਨੇ ਯੂਸਫ਼ ਜੁਦਾ ਕਰਕੇ ਕੀਤਾ ਚਾ ਯਾਕੂਬ ਹੈਰਾਂਨ ਹੈ ਵੇ
ਪੀਤੀ ਹਸਨ ਨੇ ਜ਼ਹਿਰ ਤਕਦੀਰ ਲਿੱਖੀ ਸੀਸ ਸ਼ਾਹ ਹੁਸੈਨ ਕਟਾਂਣ ਹੈ ਵੇ
ਚੱਲੀ ਪੇਸ਼ ਨ ਏਸ ਤਕਦੀਰ ਅੱਗੇ ਕਰਦਾ ਗਿਆ ਇਲਾਜ ਲੁਕਮਾਨ ਹੈ ਵੇ
ਲੱਗਾ ਜਾਣ ਸ਼ਦਾਦ ਬਹਿਸ਼ਤ ਅੰਦਰ ਕੱਢੀ ਬਾਹਿਰ ਤਕਦੀਰ ਨੇ ਜਾਂਨ ਹੈ ਵੇ
ਏਹ ਤਕਦੀਰ ਨ ਟਲੇ ਪੈਗ਼ੰਮਰਾਂ ਤੋਂ ਤੇਰਾ ਜੋਗੀਆ ਕਿੱਧਰ ਧਿਆਨ ਹੈ ਵੇ
ਏਹ ਤਕਦੀਰ ਜਿਸਦੇ ਸਿਰ ਤੇ ਕਰੇ ਸਾਇਆ ਬਾਦਸ਼ਾਹ ਓਹ ਵਿੱਚ ਜਾਹਾਂਨ ਹੈ ਵੇ
ਤੇਰੇ ਜੇਹੇ ਤਕਦੀਰ ਦੇ ਮਾਰੇ ਹੋਏ ਫ਼ਿਰਨ ਦਰੋ ਦਰ ਭੀਖ ਮੰਗਾਂਨ ਹੈ ਵੇ
ਭੁੱਜ ਹੋਏ ਇਕ ਮਿੱਟੀ ਦੇ ਠੂਠੜੇ ਤੋਂ ਤੇਰੀ ਜਾਂਨ ਕਿਉਂ ਲੱਗੀ ਏਹ ਜਾਣ ਹੈ ਵੇ
ਦੱਸਾਂ ਏਸ ਤਕਦੀਰ ਦੇ ਸੁਣੀ ਕਾਰੇ ਲੰਕਾ ਸਾੜ ਦਿੱਤੀ ਹਨੂਮਾਨ ਹੈ ਵੇ
ਕੈਰੋ ਪਾਂਡਵਾਂ ਏਹ ਤਕਦੀਰ ਵਰਤੀ ਹੋਈ ਆਗਿਆ ਜਦੋਂ ਭਗਵਾਂਨ ਹੈ ਵੇ

ਏਹ ਤਕਦੀਰ ਹਰਇਕ ਤੇ ਵਰਤਣੀਏਂ ਘੜਿਆ ਭੱਜਸੀ ਜੋ ਜਹਾਂਨ ਹੈ ਵੇ
ਲਾਹੌਰਾ ਸਿੰਘ ਤਕਦੀਰ ਦੇ ਨਾਮ ਉਤੋਂ ਕੰਬ ਰਹੇ ਜ਼ਮੀਨ ਅਸਮਾਨ ਹੈ ਵੇ

ਜਵਾਬ ਜੋਗੀ

ਰੰਨੇ ਮੂਰਖੇ ਮਿੱਟੀ ਨੂੰ ਨਿੰਦ ਨਾਹੀਂ ਏਸ ਮਿਟੀ ਦੇ ਜੋਡ ਨ ਕਾਈਏ ਨੀ
ਜੀਉਂਦੀ ਜਾਨ ਲਤਾੜੀਏ ਹੇਠ ਪੈਰਾਂ ਮਰ ਜਾਈਏ ਹੇਠ ਸਮਾਈਏ ਨੀ
ਪਾਣੀ ਮਿੱਟੀਓਂ ਰੱਬ ਨੇ ਸਾਜ਼ ਦੁਨੀਆਂ ਏਹ ਗੁਲਜ਼ਾਰ ਰੰਗਾ ਰੰਗ ਲਾਈਏਨੀ
ਕੀਤੇ ਮਿੱਟੀਓਂ ਰੱਬ ਅਨੇਕ ਮੇਵੇ ਫ਼ਲ ਖਾਈਏ ਕਾਠ ਜਲਾਈਏ ਨੀ
ਏਸ ਮਿੱਟੀਓਂ ਹੋਣ ਅਨਾਜ ਸੱਭੇ ਏਸ ਮਿੱਟੀਓਂ ਬਣੇ ਮਠਿਆਈਏ ਨੀ
ਗਾਈਂ ਮੇਹੀਂ ਲਵੇਰੀਆਂ ਘਾ ਖਾਵਣ ਏਸ ਮਿੱਟੀਓਂ ਦੁੱਧ ਮਲਾਈਏ ਨੀ
ਏਸ ਮਿੱਟੀਓਂ ਮੈਹਲ ਤੇ ਮਾੜੀਆਂ ਨੇ ਏਸ ਮਿੱਟੀਓਂ ਪਲੰਘ ਤੁਲਾਈਏ ਨੀ
ਮੋਇਆਂਜੀਉਂਦਿਆਂ ਦਾ ਪੜਦਾ ਕੱਜਣੇ ਨੂੰ ਮਿੱਟੀ ਕੱਨੋਂ ਕੁਪਾਹਉਗਾਈਏਨੀ
ਏਸ ਕਾਸੇ ਦੀ ਕੀਮਤ ਨ ਹੋਵੇ ਪੂਰੀ ਤੇਰਾ ਨਗਰ ਘਰ ਘਾਟ ਵਿਕਾਈਏ ਨੀ
ਸਰਬ ਜੀਆਂ ਦਾ ਏਸ ਸੰਸਾਰ ਉੱਤੇ ਪਾਣੀ ਪੀਊ ਤੇ ਮਿੱਟੜੀ ਮਾਈਏ ਨੀ
ਮਿੱਟੀ ਵਿੱਚ ਹੀਰੇ ਪੰਨੇ ਲਾਲ ਮਾਣਕ ਮਿਟੀ ਛਾਣ ਸੋਨਾ ਚਾਂਦੀ ਪਾਈਏ ਨੀ
ਆਵੇ ਚੀਜ਼ ਜੋ ਨਜ਼ਰ ਜਹਾਂਨ ਉੱਤੇ ਲਾਹੌਰੀ ਮਿੱਟੀਓਂ ਸਬ ਬਣਾਈਏ ਨੀ

ਸਹਿਤੀ ਦੇ ਆਲੇ ਦੁਵਾਲੇ ਜਨਾਨੀਆਂ ਦਾ ਕੁਰਮਟ

ਰੰਨਾ ਕੱਠ ਕੀਤਾ ਗਿਰਦ ਜੋਗੜੇ ਦੇ ਜੋਗੀ ਕਹੇ ਕਾਸਾ ਟੁੱਟਾ ਜੋੜ ਦੇ ਨੀ
ਖੱਪਰ ਸ਼ਿਵਾਂ ਦੇ ਹੱਥ ਦਾ ਗੁਰੂ ਦਿਤਾ ਐਸਾ ਮਿਲੇ ਨ ਲੱਖ ਕਰੋੜ ਦੇ ਨੀ
ਰੰਨਾਂ ਆਖਿਆ ਸਹਿਤੀਏ ਮੰਗ ਮਾਫ਼ੀ ਐਰੇ ਨਾਥ ਦੇ ਤੂੰ ਹੱਥ ਜੋੜ ਦੇ ਨੀ
ਨੀਵੀਂ ਹੋ ਫ਼ਕੀਰ ਦੇ ਪੈਰ ਫੜਲੈ ਲਾਹੌਰੀ ਕੁਲਾਂ ਨਹੀਂ ਨਰਕ ਨੂੰ ਰੋਹੜਦੇ ਨੀ

ਜੋਗੀ ਦਾ ਤ੍ਰੀਮਤਾਂ ਅਗੇ ਰੋਣਾ ਪਿਟਣਾ

ਵੱਡਾ ਕੈਹਰ ਹੋਇਆ ਲੋਕੋ ਨਾਲ ਮੇਰੇ ਦੁੱਧ ਪੁੱਤ ਫ਼ਲੀ ਗਲੀ ਵੱਸਦੀ ਏ
ਕਾਸਾ ਜਾਣਕੇ ਭੰਨਿਆ ਖੋਤੜੀ ਨੇ ਹੁਣ ਹੱਟ ਘੁਮਿਆਰ ਦੀ ਦੱਸਦੀ ਏ
ਆਵੇ ਤਰਸ ਨ ਜਰਾ ਗੰਵਾਰਣੀ ਨੂੰ ਰੋਵਾਂ ਮੈਂ ਏਹ ਦੇਖਕੇ ਹੱਸਦੀ ਏ

ਆਵੇ ਬਾਜ਼ ਨ ਗਾਲ੍ਹੀਆਂ ਦੇ ਅਗੋਂ ਲਾਹੌਰੀ ਲੜਨ ਉਤੇ ਕਮਰ ਕੱਸਦੀ ਏ

ਹੀਰ ਨੇ ਸਹਿਤੀ ਨੂੰ ਸਮਝਾਣਾ

ਹੱਥ ਛੁੱਟੜੇ ਗੁੰਡੀਏ ਸਹਿਤੀਏ ਤੈਂ ਕਾਹਨੂੰ ਸਾਧ ਗਰੀਬ ਨੂੰ ਕੁੱਟਿਆ ਨੀ
ਕੇਹਾ ਨਾਲ ਚਵਾ ਦੇ ਖ਼ੈਰ ਪਾਇਓ ਆਟਾ ਡੁਲ੍ਹਿਆ ਤੇ ਕਾਸਾ ਟੁੱਟਿਆ ਨੀ
ਆਟਾ ਮੰਗਿਆ ਲੱਪ ਫ਼ਕੀਰ ਆਕੇ ਝੁੱਗਾ ਤੁਧ ਦਾ ਏਸ ਨ ਲੁੱਟਿਆ ਨੀ
ਲਾਹੌਰੀ ਤੁੱਧਨੂੰ ਕਿਨ ਛੁਡਾਵਣਾ ਏਂ ਜੋਗੀ ਫੜੀ ਮੁਤੈਹਰ ਜੇ ਜੁੱਟਿਆ ਨੀ

ਜਵਾਬ ਸਹਿਤੀ

ਚਿੜੀਓਂ ਸਾਧ ਉਤੋਂ ਤੇਰਾ ਮੁਨਸ ਲੱਗੇ ਔਗੇ ਕੁੱਟਿਆ ਹੋਰ ਕੁਟਾ ਲੈ ਨੀ
ਦਰਦਣ ਸਾਧ ਦੀ ਅਸਾਂ ਦੀ ਕੀ ਲਗੇਂ ਅੰਦਰ ਵਾੜ ਕੇ ਯਾਰ ਲੁਕਾ ਲੈ ਨੀ
ਪੈਰੋਂ ਲਾਹ ਪੈਜ਼ਾਰ ਹੁਣ ਗਿਰਦ ਹੋਈਆਂ ਉਠ ਮੰਜੀਓਂ ਆ ਛੁਡਾ ਲੈ ਨੀ
ਹੁਣੇ ਕਹਿਨੀਆਂ ਵਾਰ ਨੂੰ ਸੱਭ ਗਲਾਂ ਕੀਤੇ ਆਪਣੇ ਦਾ ਮਜ਼ਾ ਪਾ ਲੈ ਨੀ
ਸੋਝ ਸੁਭਾ ਨੂੰ ਹੋਈਗਾ ਕੂਚ ਤੇਰਾ ਅਜ ਖਾਂਵਣਾ ਏਂ ਜੋ ਕੁਝ ਖਾ ਲੈ ਨੀ
ਏਹ ਨਹੀਂ ਸਾਧ ਹੈ ਯਾਰ ਤੈਹਕੀਕ ਤੇਰਾ ਲਾਹੌਰੀ ਸੱਚ ਦਾ ਸੁਖਨ ਪੁਛਾ ਲੈ ਨੀ

ਜਵਾਬ ਹੀਰ

ਜੋ ਕੁਝ ਕਿਸੇ ਦਾ ਲਿਖਿਆ ਹੋਗ ਸੋਈ ਅਗੇ ਮਾਰਿਆ ਨਾਹੀਂ ਜੇ ਮਾਰ ਲੈ ਨੀ
ਕਰੇਂ ਆਪ ਕਰਤਬ ਨੇ ਕਹੇਂ ਮੈਨੂੰ ਮੇਰਾ ਸੱਚ ਤੇ ਝੂਠ ਨਿਤਾਰ ਲੈ ਨੀ
ਭੈਣੀਂ ਫਿਰੇਂ ਮੁਰਾਦ ਬਲੋਚ ਪਿੱਛੇ ਗਿਰੇਬਾਨ ਮੂੰਹ ਪਾ ਵਿਚਾਰ ਲੈ ਨੀ
ਸੱਚ ਰਹੇਗਾ ਅੰਤ ਨੂੰ ਢੈਣ ਸਭੇ ਕਿਨੇ ਕੂੜ ਦੇ ਕੋਟ ਉਸਾਰ ਲੈ ਨੀ
ਤੇਰੀ ਗੱਲ ਨ ਗੁਝੀਆ ਕੋਈ ਮੈਥੋਂ ਇਕ ਆਖ ਕੇ ਦੇਖ ਸੁਣ ਚਾਰ ਲੈ ਨੀ
ਤੇਰਾ ਕੁਂਵਾਰੀਆਂ ਦਾ ਕੋਈ ਚੌਜ ਨਾਹੀਂ ਪਹਿਨੇ ਨਿੱਤ ਤੂੰ ਫੁਲਾਂ ਦੇ ਹਾਰ ਲੈ ਨੀ
ਕਾਣੀ ਆਪ ਕੀ ਕਿਸੇ ਨੂੰ ਕਹਿਣ ਜੋਗੀ ਜੇ ਕੋਈ ਕਹੇ ਤੇ ਗੱਲ ਸਹਾਰ ਲੈ ਨੀ
ਮਾਰਣ ਜੋਗੜੀ ਰਹੇਂ ਨ ਜੱਗ ਉਤੇ ਤੈਨੂੰ ਝਬਦੇ ਚਾ ਕਰਤਾਰ ਲੈ ਨੀ
ਜੇ ਤੂੰ ਮਾਰਣਾ ਚਾਹੇਂ ਤੇ ਮਾਰ ਮੋਈਏ ਦਿਲ ਅਪਨੇ ਆਪ ਨੂੰ ਮਾਰ ਲੈ ਨੀ
ਲਾਹੌਰੀ ਵੱਤ ਨਹੀ ਆਂਵਣਾ ਕਿਸੇ ਏਥੇ ਕੋਈ ਹੱਸ ਕੇ ਦਿਨ ਗੁਜ਼ਾਰ ਲੈ ਨੀ

ਜਵਾਬ ਸਹਿਤੀ

ਮੇਰੇ ਸਾਹਮਨੇ ਭੇਜਿਆ ਖ਼ਤ ਏਹਨੂੰ ਤੈਨੂੰ ਯਾਦ ਹੈ ਕਿ ਨਹੀਂ ਯਾਦ ਹੈ ਨੀ
ਜਿਵੇਂ ਲਿਖਿਆ ਮੰਨਿਆ ਹੁਕਮ ਤੇਰਾ ਆਇਆ ਭੇਸ ਵਟਾ ਆਜ਼ਾਦ ਹੈ ਨੀ
ਘਰ ਵੀਰ ਦਾ ਚੋੜ ਚੁਪੱਟ ਸੁੱਝੇ ਧੂੰਆ ਯਾਰ ਦਾ ਹੋਗ ਆਬਾਦ ਹੈ ਨੀ
ਰਸ ਝੰਗ ਸਿਆਲ ਦੀ ਭੁਲੀਓਂ ਨਾ ਚੂਪੇ ਰਲਕੇ ਦੋਹਾਂ ਕਮਾਦ ਹੈ ਨੀ
ਮੇਰੀ ਮਾਰ ਦੀ ਪੀੜ ਨ ਸੱਟ ਪੁਛੀ ਬੋਲ ਜੋਗੜੇ ਨੂੰ ਦਿਤੀ ਦਾਦ ਹੈ ਨੀ
ਲੱਥੇ ਰੋਗ ਸੱਭੇ ਤਨਦਰੁਸਤ ਹੋਈ ਜੋਗੀ ਯਾਰ ਵਾਲਾ ਸੁਣਕੇ ਨਾਦ ਹੈ ਨੀ
ਮੈਨੂੰ ਯਾਰ ਮੁਰਾਦ ਦਾ ਦੇਂ ਮੇਹਣਾ ਵੱਡਾ ਹੋਸੀਆ ਅੱਜ ਫ਼ਸਾਦ ਹੈ ਨੀ
ਐਵੇਂ ਸਈ ਤੈਨੂੰ ਚਾਹ ਰਾਝਣੇ ਦੀ ਮੈਨੂੰ ਲੋੜ ਮੁਰਾਦ ਮੁਰਾਦ ਹੈ ਨੀ
ਛੱਵੀ ਮਾਰ ਕੇ ਜੋਗੀ ਦੇ ਕਰਨ ਟੋਟੇ ਖੇੜੇ ਸੁਨਣ ਨ ਦਾਦ ਫ਼ਰਿਆਦ ਹੈ ਨੀ
ਲਾਹੌਰੀ ਵਿੱਚ ਵੇਹੜੇ ਦੀਵਾ ਨਿੱਤ ਬਾਲੀਂ ਬਣਸੀ ਯਾਰ ਦੀ ਮੜ੍ਹੀ ਸਮਾਧ ਹੈਨੀ

ਦੋ ਕਾਮਿਆਂ ਨੇ ਆਕੇ ਜੋਗੀ ਨੂੰ ਮਾਰ ਕੁੱਟ ਕੇ ਬਾਹਰ ਕਢ ਦੇਣਾ

ਸਹਿਤੀ ਹੀਰ ਦੋਵੇਂ ਸਖ਼ਤ ਲੜਦੀਆਂ ਸਨ ਲੱਭੂ ਰੌਸ਼ਨ ਆ ਮੂੱਖ ਵਿਖਾਲਿਆ ਏ
ਸਹਿਤੀ ਉੱਠ ਕੇ ਦੱਸੀਆਂ ਸਭ ਗੱਲਾਂ ਜੋ ਜੀਉ ਚਾਹਿਆ ਸੋ ਸਿਖਾਲਿਆ ਏ
ਸੁਣਦੇ ਸਾਰ ਰੌਸ਼ਨ ਲੱਭੂ ਕਾਮਿਆਂ ਨੂੰ ਗੁਸਾ ਆਇਆ ਤੇ ਖ਼ੂਨ ਉਛਾਲਿਆ ਏ
ਦੁਹਾਂ ਆਖਿਆ ਜੋਗੀ ਦਿਆ ਸਾਲਿਆ ਓਇ ਏਥੇ ਕੀ ਪਾਖੰਡ ਜਗਾਲਿਆ ਏ
ਦਾਰੂ ਇਕ ਦਾ ਦੇ ਦੇਹ ਲੱਤ ਮੁੱਕੀ ਜੋਗੀ ਕੁਟਿਆ ਤੇ ਲੰਮਾਂ ਪਾ ਲਿਆ ਏ
ਹੋਈ ਹਾਲ ਦੁਹਾਈ ਤੇ ਆਣ ਲੋਕਾਂ ਕੀਤਾ ਤਰਸ ਫ਼ਕੀਰ ਛੁਡਾਲਿਆ ਏ
ਵੇਖੇਂ ਬੁਰਾ ਸ਼ਰੀਫ਼ਾਂ ਦੇ ਘਰੀਂ ਆਕੇ ਤੂੰ ਕੀ ਜੋਗੀਆ ਓਏ ਏਥੇ ਭਾਲਿਆ ਏ
ਖਾਧੀ ਮਾਰ ਤੇ ਡੇਰੇ ਨੂੰ ਉਠ ਭੰਨਾ ਹਾਲ ਕਾਲ ਨ ਗਿਆ ਸੰਭਾਲਿਆ ਏ
ਕਿਤੇ ਤੇਲ ਮਲਿਆ ਕਿਤੇ ਬੰਨ੍ਹ ਪੱਟੀ ਕਿਤੇ ਸੇਕ ਕਰਦਾ ਧੂੰਆਂ ਬਾਲਿਆ ਏ
ਲਾਹੌਰੀ ਦੇਖ ਪਿੰਡਾ ਰੱਤੋ ਰਤ ਹੋਇਆ ਮੱਖਣ ਦੁੱਧ ਮਲਾਈ ਜੋ ਪਾਲਿਆ ਏ

ਵਾਕ ਕਵੀਸ਼ਰ

ਭੁੱਖਾ ਜਨਮ ਦਾ ਫ਼ਿਰੇ ਨਾ ਰੱਜਦਾ ਏ ਭਰੇ ਕਦੀ ਨ ਬੜਾ ਅਕੂਤ ਹੈ ਜੀ

ਹੀਰਾ ਹਰੀ ਦਾ ਨਾਮ ਵਸਾਰਿਓ ਸੂ ਗੱਦਾ ਅਕਲ ਦਾ ਊਤ ਦਾ ਊਤ ਹੈ ਜੀ
ਪੱਟੇ ਚਸ਼ਮ ਨਾਹੀਂ ਦੁਨੀਆਂਦਾਰੀਆਂ ਥੀਂ ਦੇਖੋ ਰਾਤ ਦਿਨੇ ਖਾਂਦਾ ਜੂਤ ਹੈ ਜੀ
ਜਪੇ ਨਾਮ ਤੇ ਦੇਵਨ ਕਾ ਦੇਵਤਾ ਹੈ ਬਿਨਾ ਨਾਮ ਦੇ ਭੂਤ ਦਾ ਭੂਤ ਹੈ ਜੀ
ਇਕ ਨਾਮ ਦੇ ਤੁੱਲ ਨ ਹੋਰ ਕੋਈ ਲਿਖਿਆ ਵੇਦ ਗ੍ਰੰਥ ਸਬੂਤ ਹੈ ਜੀ
ਇਕ ਪਲਕ ਵੀ ਹਰੀ ਨ ਚੇਤਿਓ ਸੂ ਸਾਰਾ ਜਨਮ ਹੀ ਗਿਆ ਕਸੂਤ ਹੈ ਜੀ
ਹੋਈ ਮੂੰਹ ਕਾਲਾ ਅੱਗੇ ਜਾਂਦੜੇ ਦਾ ਜੇਹੜੀ ਚਲਿੱਆ ਘੋਲ ਕਰਤੂਤ ਹੈ ਜੀ
ਲਾਹੌਰੀ ਕਰਣੀ ਕਰੇ ਤਾਂ ਪੂਤ ਹੋਵੇ ਬਿਨਾ ਕਰਣੀਓਂ ਮੂਤ ਦਾ ਮੂਤ ਹੈ ਜੀ



ਰੋ ਰੋ ਮਾਰ ਆਹੀਂ ਕਿਉਂ ਨਾ ਹੀਰ ਰੋਵੇ ਜਿਸ ਦਾ ਵੇਹੜਿਓਂ ਸੱਖਣਾ ਯਾਰ ਗਿਆ
ਮੂੰਹੋਂ ਕਿਹਾ ਬੇੜਾ ਗ਼ਰਕ ਖੇੜਿਆਂ ਦਾ ਹਾਇ ਹਾਇ ਕਰਦਾ ਖਾਂਦਾ ਮਾਰ ਗਿਆ
ਦੋਹਾਂ ਨਾਲ ਲੜਿਆ ਗਤਕੇ ਬਾਜ਼ ਜੋਗੀ ਜਾਨ ਰੱਖ ਕੇ ਤੇ ਕਰਦਾ ਵਾਰ ਗਿਆ
ਜਾਨ ਤਲੀ ਤੇ ਰੱਖਕੇ ਯਾਰ ਡਿੱਠਾ ਦਰਸ਼ਨ ਦੇਕੇ ਲੈ ਦੀਦਾਰ ਗਿਆ
ਵੇਲਾ ਟਾਲਿਆ ਤੇ ਦਿਲੋਂ ਰਿਹਾ ਸਾਬਤ ਮੁਸ਼ਕਲ ਬਣੀ ਜੋ ਸਿਰ ਸਹਾਰ ਗਿਆ
ਥਾਂ ਥਾਂ ਵਿਚਾਰ ਸੀ ਜੋਗੜੇ ਦੀ ਲਾਹੌਰੀ ਘਰੋ ਘਰ ਪਾ ਪੁਕਾਰ ਗਿਆ

### ਜੋਗੀ ਦਾ ਕਾਲੇ ਬਾਗ਼ ਜਾਕੇ ਆਸਣ ਲਾਉਂਣਾ

ਕੀਤਾ ਕੂਚ ਜੋਗੀ ਭੈਨਾ ਖੂਹ ਉੱਤੋਂ ਧੂੰਣੀ ਕਾਲੜੇ ਬਾਗ਼ ਜਾ ਲਾ ਦਿੱਤੀ
ਆਸਣ ਝਾੜ ਵਿਛਾਇਆ ਰੱਖ ਤੂੰਬਾ ਝੋਲੀ ਬੋਹੜ ਦੇ ਨਾਲ ਲਟਕਾ ਦਿੱਤੀ
ਮੂੰਹੋਂ ਆਖਦਾ ਮਾਰਿਆ ਇਸ਼ਕ ਮੈਨੂੰ ਨਵੀਂ ਜ਼ਿੰਦਗੀ ਅੱਜ ਖ਼ੁਦਾ ਦਿੱਤੀ
ਕਈ ਰੋਜ਼ ਲਾਹੌਰੀਆ ਕੱਟਣੇ ਨੂੰ ਕੁੱਟੀਆ ਬਾਗ਼ ਦੇ ਵਿੱਚ ਸਜਾ ਦਿੱਤੀ

### ਹੀਰ ਦੀ ਸਹੇਲੀਆਂ ਦਾ ਕਾਲੇ ਬਾਗ਼ ਜਾਣਾ

ਜੁਮੇਰਾਤ ਦੇ ਦਿਨ ਸਈਆਂ ਹੀਰ ਦੀਆਂ ਰਲ ਧਾਈਆਂ ਕਾਲੜੇ ਬਾਗ਼ ਗਈਆਂ
ਪੰਜਾਂ ਪੀਰਾਂ ਦੀ ਖ਼ਾਨਗਾਹ ਬਾਗ਼ ਅੰਦਰ ਸੋਹਰੇ ਹੱਥ ਜਗਾਣ ਚਰਾਗ਼ ਗਈਆਂ
ਕੋਈ ਦੁੱਧ ਮੰਗਣ ਕੋਈ ਪੁੱਤ ਮੰਗਣ ਕੋਈ ਮਾਰੀਆਂ ਇਸ਼ਕ ਵੈਰਾਗ ਗਈਆਂ

ਕੋਈ ਕੈਹਨ ਪੀਰਾ ਮੇਲੀਂ ਯਾਰ ਮੈਂਡਾ ਮੰਗਣ ਕੋਈ ਅਟੱਲ ਸੁਹਾਗ ਗਈਆਂ
ਕੋਈ ਵਾ ਵਰੋਲੀਆਂ ਵਾਂਗ ਦੌੜਨ ਹੱਸ ਖੇਡਕੇ ਗਾਂਉਂਦੀਆਂ ਰਾਗ ਗਈਆਂ
ਲਾਹੌਰੀ ਇਕ ਧਾਈਆਂ ਖੇਤ ਅਪਣੇ ਨੂੰ ਪੁੱਟਨ ਮੂਲੀਆਂ ਤੋੜਨੇਸਾਗ ਗਈਆਂ
ਘਰੀਂ ਅੰਦਰੀਂ ਬੈਠੀਆਂ ਹੁੱਟੀਆਂ ਨੇ ਪੱਜ ਦੀਵਿਆਂ ਖਾਣ ਹਵਾ ਗਈਆਂ
ਬਖ਼ਤਾਂਵਰਾਂ ਸੁਨਹਿਰੀ ਪਹਿਨ ਜ਼ੇਵਰ ਸੁੰਦਰਹਾਰ ਸਿੰਗਾਰ ਬਣਾ ਗਈਆਂ
ਇਕਨਾ ਸਾਦੀਆਂ ਸਾਫ਼ ਪੁਸ਼ਾਕ ਪਹਿਨੀ ਧੋਤੇ ਮੁੱਖੜੇ ਤੇ ਸੁਰਮਾ ਪਾ ਗਈਆਂ
ਬੁਰਕਾ ਸੁਟਿਆ ਕਿਸੇ ਨੇ ਘੁੰਡ ਲੰਮਾਂ ਚਾਦਰ ਸ਼ਰਮ ਵਾਲੀ ਕੋਈ ਚਾ ਗਈਆਂ
ਮਿਲੇ ਸੱਜਣਾਂ ਨੈਣ ਮਿਲਾ ਗਈਆਂ ਮੋਂਢਾ ਆਸ਼ਕਾਂ ਮਾਰ ਮੁਕਾ ਗਈਆਂ
ਜ਼ੋਰਾਂ ਵਾਲੀਆਂ ਤੇਜ਼ ਰਫਤਾਰ ਹੋਈਆਂ ਇਕ ਮਾੜੀਆਂ ਸੈਹਜ ਸੁਭਾ ਗਈਆਂ
ਅੰਦਰ ਬਾਗ਼ ਕਾਲੇ ਕੂੰਜਾਂ ਵਾਂਗ ਡਾਰਾਂ ਕਦਮ ਧਰਦੀਆਂ ਵਾਂਗ ਅਦਾ ਗਈਆਂ
ਦੀਵੇ ਬਾਲਣੇ ਨੂੰ ਖ਼ਾਨਗਾਹ ਗਿਰਦੇ ਮੂੰਹੋਂ ਮੰਗਣੇ ਨੇਕ ਦੁਆ ਗਈਆਂ
ਜੋਗੀ ਵੇਖਿਆ ਤੇ ਸਈਆਂ ਹੀਰ ਦੀਆਂ ਮੂੰਹੋਂ ਕੇਹਾ ਇਹ ਕਿਧਰੋਂ ਆ ਗਈਆਂ
ਦੀਵੇ ਬਾਲ ਲਾਹੌਰੀਆ ਜਦੋਂ ਮੁੜੀਆਂ ਸੱਭੇ ਪਾਸ ਫ਼ਕੀਰ ਦੇ ਧਾ ਗਈਆਂ

ਹੀਰ ਦੀਆਂ ਸਹੇਲੀਆਂ ਨੇ ਜੋਗੀ ਨੂੰ ਸਮਝਾਨਣਾ

ਸਈਆਂ ਆਖਿਆ ਏਹ ਤੇ ਓਹ ਜੋਗੀ ਖਾਧੀ ਕੱਲ ਜਿਨ ਵੇਹੜਿਓਂ ਮਾਰ ਹੈ ਨੀਂ
ਪਿੰਡੋਂ ਨਸ ਡੇਰਾ ਲਾਇਆ ਬਾਗ਼ ਕਾਲੇ ਰੰਗੋ ਰੰਗ ਦੀ ਦੇਖ ਗੁਲਜ਼ਾਰ ਹੈ ਨੀਂ
ਕੋਈ ਆਖ਼ਦੀ ਏ ਪੂਰਾ ਏਹ ਜੋਗੀ ਕੋਈ ਕਹੇ ਕੀ ਜੋਗ ਦੀ ਸਾਰ ਹੈ ਨੀਂ
ਕੋਈ ਆਖ਼ਦੀ ਮਿਲਿਆ ਸੁ ਗੁਰੂ ਪੂਰਾ ਸੱਤੇ ਕੁਲਾਂ ਲਈਆਂ ਏਸ ਤਾਰ ਹੈ ਨੀਂ
ਕੋਈ ਆਖ਼ਦੀ ਹੋ ਇਕੰਤ ਬੈਠਾ ਯਾਦ ਰੱਬ ਸੰਦੀ ਏਹਦੀ ਕਾਰ ਹੈ ਨੀਂ
ਕੋਈ ਆਖ਼ਦੀ ਏ ਮੈਨੂੰ ਨਜ਼ਰ ਆਵੇ ਜੋਗੀ ਨਹੀਂ ਏਹ ਠੱਗ ਮਕੱਾਰ ਹੈ ਨੀਂ
ਸ਼ਾਲਾ ਕਿਸੇ ਦੇ ਨਾਲ ਨ ਨੇਹੁ ਲੱਗੇ ਦੇਵੇ ਭਾਗ ਨਸੀਬ ਨ ਹਾਰ ਹੈ ਨੀਂ
ਆਸ਼ਕ ਸੈ ਮੁਸੀਬਤਾਂ ਦੇ ਝੱਲਦੇ ਨੇ ਪਾਵਣ ਯਾਰ ਦਾ ਫ਼ੇਰ ਦੀਦਾਰ ਹੈ ਨੀਂ
ਕੋਈ ਆਖ਼ਦੀ ਏ ਰਾਂਝਾ ਹੀਰ ਦਾ ਏ ਸੁਣਿਆ ਝੰਗ ਸਿਆਲ ਦਾ ਯਾਰ ਹੈ ਨੀਂ

ਸੁਖੀਏ ਕੋਈ ਲਾਹੌਰੀਆ ਰੱਬ ਪਿਆਰੇ ਦੁੱਖਾਂ ਨਾਲ ਭਰਿਆ ਸੰਸਾਰ ਹੈ ਨੀਂ

### ਹੀਰ ਦੀਆਂ ਸਹੇਲੀਆਂ ਦਾ ਜੋਗੀ ਨੂੰ ਛੇੜਨਾ

ਕਿਸੇ ਜੋਗੀ ਦੀ ਝੋਲੀ ਵਿੱਚ ਹੱਥ ਪਾਇਆ ਕਿਸੇ ਪਕੜ ਚਿਮਟਾ ਧੂਆਂ ਫੋਲਿਆ ਏ
ਕੋਈ ਸੇਲ੍ਹੀਆਂ ਫੜੇ ਤੇ ਜਟਾਂ ਕੋਈ ਕਿਸੇ ਮਾਰ ਠੇਡਾ ਤੂੰਬਾ ਡੋਲ੍ਹਿਆ ਏ
ਜੀਜੇ ਨਾਲ ਮਖ਼ੌਲ ਜਿਉਂ ਸ਼ਾਲੀਆਂ ਦਾ ਜੋ ਜੀ ਆਇਆ ਮੂੰਹੋਂ ਬੋਲਿਆ ਏ
ਲਾਹੌਰੀ ਜੇਹਾ ਫ਼ਕੀਰ ਨੂੰ ਕ੍ਰੋਧ ਚੜ੍ਹਿਆ ਸੱਭੇ ਕੁਟੀਆਂ ਖ਼ੂਬ ਮਧੋਲਿਆ ਏ

### ਕੌਲਾਂ ਨੂੰ ਜੋਗੀ ਨੇ ਫੜਨਾ

ਸਈਆਂ ਰੋਂਦੀਆਂ ਹੱਸਦੀਆਂ ਨੱਸ ਗਈਆਂ ਕੌਲਾਂ ਪਕੜ ਲਈ ਛਾਲ ਮਾਰ ਜੋਗੀ
ਮਾਰ ਮਾਰਕੇ ਖ਼ੂਬ ਸਵਾਰਿਓ ਸੂ ਕੋਈ ਸੁਣੀ ਨਾ ਹਾਲ ਪੁਕਾਰ ਜੋਗੀ
ਕੌਲਾਂ ਆਖਿਆ ਵਾਸਤਾ ਨਾਥ ਦਾ ਈ ਭੁੱਲੀ ਮੈਂ ਤੂੰਹੇਂ ਬਖ਼ਸ਼ਨਹਾਰ ਜੋਗੀ
ਤੇਰਾ ਹੀਰ ਦਾ ਮੇਲ ਕਰਾਵੰਸਾਂ ਮੈਂ ਜੀਵਾਂ ਜਦੋਂ ਤਾਈਂ ਖ਼ਿਦਮਤਗਾਰ ਜੋਗੀ
ਸਾਈਆਂ ਬੈਠ, ਕਰ ਸ਼ਾਂਤ, ਦੇ ਜਾਣ ਮੈਨੂੰ ਚੰਗੇ ਕਰੇਗਾ ਕੰਮ ਕਰਤਾਰ ਜੋਗੀ
ਲਾਹੌਰੀ ਰੱਬ ਚਾਹੇ ਤੇਰਾ ਮੇਲ ਹੋਸੀ ਬੈਠਾ ਰਹੋ ਏਥੇ ਦਿਨ ਦੋ ਚਾਰ ਜੋਗੀ

### ਜੋਗੀ ਨੇ ਕੌਲਾਂ ਦੀ ਰਾਹੀਂ ਹੀਰ ਨੂੰ ਸਨੇਹਾ ਭੇਜਣਾ

ਕੌਲਾਂ ਕੌਲ ਕਰ ਪਾਲ ਵਿਖਾਲਣਾਈਂ ਆਖੀਂ ਕੌਲ ਨ ਮਨੋ ਵਿਸਾਰ ਹੀਰੇ
ਬੇੜੀ ਵਿਚ ਜੋ ਕਸਮ ਸੁਗੰਧ ਖਾਧੀ ਆਖੀਂ ਯਾਦ ਕਰ ਕੌਲ ਕਰਾਰ ਹੀਰੇ
ਰਾਂਝੇ ਮਹੀਂ ਚਰਾਈਆਂ ਬਰਸ ਬਾਰਾਂ ਓੜਕ ਸੈਦੜੇ ਦੀ ਬਣੀਓਂ ਨਾਰ ਹੀਰੇ
ਲਾਗੀ ਹੋ ਭੰਨਾਂ ਆਇਆ ਮਗ਼ਰ ਡੋਲੀ ਸਿਰ ਚੁਕਾਇਆ ਇਸ਼ਕ ਪਟਾਰ ਹੀਰੇ
ਆਪ ਸਤਰ ਪਈਓਂ ਮੈਨੂੰ ਮਿਲੇ ਧੱਕੇ ਓੜਕ ਮੱਲਿਆ ਨਾਥ ਦੁਆਰ ਹੀਰੇ
ਪਾਈਆਂ ਮੁੰਦਰਾਂ ਚਾਕ ਨੇ ਖ਼ਾਕ ਲਾਈ ਕੀਤਾ ਹੁਕਮ ਜਿਉਂ ਹੀਰ ਸਰਕਾਰ ਹੀਰੇ
ਤੇਰੇ ਮੁੱਖ ਦੀ ਭੁੱਖ ਸੀ ਜੋਗੜੇ ਨੂੰ ਆਇਆ ਖ਼ੈਰ ਮੰਗਣ ਖਾਧੀ ਮਾਰ ਹੀਰੇ
ਹੀਰੇ ਨਾਲ ਮੇਰੇ ਜੋ ਜੋ ਬੀਤੀਆਂ ਨੇਂ ਲਈਆਂ ਜਾਣ ਤੇ ਸਬ ਸਹਾਰ ਹੀਰੇ
ਕਹਿਦਈਂ ਯਾਰ ਜੋਗੀ ਤੇਰਾ ਦਿਨ ਕੋਈ ਨਹੀਂ ਦਮ ਦਾ ਕੁੱਝ ਇਤਬਾਰ ਹੀਰੇ
ਲੱਗੇ ਦਾ ਲਾਹੌਰੀਆ ਜਿਵੇਂ ਮਿਲਣਾ ਕਾਲੇ ਬਾਗ਼ ਬੈਠਾ ਜੋਗੀ ਯਾਰ ਹੀਰੇ

ਕੈਲਾਂ ਨੇ ਹੀਰ ਨੂੰ ਸੁਨੇਹਾ ਦੇਣਾ

ਹੀਰ ਪਾਸ ਨ ਸੱਸ ਨਿਨਾਣ ਸਹਿਤੀ ਕੈਲਾਂ ਜਾ ਬੈਠੀ ਮੌਕਾ ਪਾ ਕੇ ਤੇ
ਗੱਲਾਂ ਹੀਰਦੇ ਨਾਲ ਚਾ ਛੇਹੜੀਆਂ ਸੂ ਇਕੋ ਜੇਡੀਆਂ ਹੱਸ ਹੱਸਾ ਕੇ ਤੇ
ਕੈਲਾਂ ਕਿਹਾ ਹੀਰੇ ਕਿਹਾ ਯਾਰ ਤੇਰੇ ਕਾਲੇ ਬਾਗ਼ ਮਿਲਣਾ ਮੈਨੂੰ ਆਕੇ ਤੇ
ਬੋਲੀ ਹੀਰ ਕੇਹੜਾ ਕੈਲਾਂ ਕਿਹਾ ਓਹੋ ਜੇਹੜਾ ਗਿਆ ਏਥੋਂ ਮਾਰ ਖਾਕੇ ਤੇ
ਮੱਥੇ ਹੱਥ ਲਾਇਆ ਲਿਖਿਆ ਭਾਗ ਮੇਰੇ ਲੱਗੀ ਰੋਂਵਣੇ ਨੀਰ ਵਹਾ ਕੇ ਤੇ
ਕੈਲਾਂ ਕਿਹਾ ਜ਼ਬਾਨ ਨੂੰ ਪਾਲ ਦੇਈਏ ਯਾਰੀ ਤੋੜ ਨਭਾਈਏ ਲਾ ਕੇ ਤੇ
ਪਹਿਲੇ ਰੋਜ਼ ਹੀ ਸਾਫ਼ ਜਵਾਬ ਦੇਈਏ ਤੇ ਨਾ ਮਾਰੀਏ ਮਗ਼ਰ ਰੁਲਾ ਕੇ ਤੇ
ਅੱਜ ਭਲਕ ਜੇ ਓਸਨੂੰ ਨਾ ਮਿਲੀਓਂ ਮਰ ਜਾਏਗਾ ਓਹ ਕੁਝ ਖਾ ਕੇ ਤੇ
ਓਹਦੇ ਹਾਲ ਉਤੇ ਕਰੀਂ ਮੇਹਰਬਾਨੀ ਤੈਨੂੰ ਕਹਿਨੀਆਂ ਵਾਸਤਾ ਪਾ ਕੇ ਤੇ
ਲਾਹੌਰੀ ਆਖਿਆ ਕਿਸੇ ਬਹਾਨੜੇ ਤੂੰ ਕਾਲੇ ਬਾਗ਼ ਮਿਲ ਪੌਂ ਉਸਨੂੰ ਜਾਕੇ ਤੇ

ਹੀਰ ਦਾ ਛਪਾਨ ਲਈ ਸਹੇਲੀਆਂ ਨੂੰ ਕੈਹਣਾ

ਭੈਣਾਂ ਨਹੀਂ ਕਰਣੀ ਕਿਤੇ ਗੱਲ ਮੇਰੀ ਜੋਗੀ ਯਾਰ ਨੇ ਗੱਲ ਗਵਾਈਏ ਨੀਂ
ਐਵੇਂ ਮੂੰਖ ਦਾ ਪਿੰਜਰਾ ਖੋਲਕੇ ਤੇ ਬੁਲਬੁਲ ਗਲ ਜ਼ੁਬਾਨ ਉਡਾਈਏ ਨੀਂ
ਗਈ ਝੰਗਸਿਆਲ ਦੀ ਬਾਤ ਗੁਜ਼ਰੀ ਖੇੜੀਂ ਕੀਤੀ ਆ ਨਵੀਂ ਚਤੁਰਾਈਏ ਨੀਂ
ਇੱਜ਼ਤ ਆਪਣੀ ਔਰਤਾਂ ਹੱਥ ਦਿੱਤੀ ਦਾਰੂ ਪਾਸ ਚਾ ਅੱਗ ਟਿਕਾਈਏ ਨੀਂ
ਰੀਤ ਆਸ਼ਕਾਂ ਦੀ ਮੂੰਹੋਂ ਚੁੱਪ ਰਹਿਣਾ ਜੋ ਜੋ ਬੋਲਿਆ ਮਾਰ ਮੁਕਾਈਏ ਨੀਂ
ਸੂਲੀ ਚਾੜ੍ਹਿਆ ਬੋਲ ਮਨਸੂਰ ਤਾਈਂ ਸ਼ਮੱਸ ਪੁੱਠੜੀ ਖਲ ਲੁਹਾਈਏ ਨੀਂ
ਬੋਲ ਫ਼ਕਰ ਦਾ ਆਲਮਾਂ ਸਮਝਿਆ ਨਾ ਗਰਦਨ ਚਾ ਸਰਮਦ ਕਟਾਈਏ ਨੀਂ
ਚੀਲਾਂ ਕਾਂ ਉੱਲੂ ਕੌਨ ਪਾਲਦਾ ਏ ਤੋਤੇ ਪਕੜਨ ਫੜ ਪਿੰਜਰੇ ਪਾਈਏ ਨੀਂ
ਘਰ ਵਿੱਚ ਸਲੂਕ ਨਾ ਨਾਲ ਸਹਿਤੀ ਜੋਗੀ ਯਾਰ ਦੇ ਕਿਸਤਰ੍ਹਾਂ ਜਾਈਏ ਨੀਂ
ਲਾਹੌਰੀ ਮਿੰਨਤਾਂ ਨਾਲ ਨਿਨਾਣ ਸਹਿਤੀ ਰੁੱਠੀ ਦਿਨਾਂ ਦੀ ਅੱਜ ਮਨਾਈਏ ਨੀਂ

ਹੀਰ ਨੇ ਸਹਿਤੀ ਦੀ ਮਿੰਨਤ ਕਰਕੇ ਮਨਾਣਾ

ਬੀਬੀ ਹੱਸਕੇ ਬੋਲ ਕਈ ਰੋਜ਼ ਹੋਏ ਕੇਹਾ ਰੋਸ ਹੈ ਨਾਲ ਭਰਜਾਈਏ ਨੀਂ

ਸੈ ਵਾਰ ਲੜਨਾ ਘਰ ਦੇ ਵਿੱਚ ਰਹਿਣਾ ਏਡੀ ਜੀਉ ਨੂੰ ਗੰਢ ਨਾ ਪਾਈਏ ਨੀਂ
ਗੱਲਲੱਗ ਪਿਆਰੀ ਮੇਰੀਨਣਦਬੀਬੀ ਜੋ ਮੈਂ ਬੋਲਿਆ ਬਖ਼ਸ਼ਬਖ਼ਸ਼ਾਈਏ ਨੀਂ
ਤੇਰੇ ਬਿਨਾ ਨਾਹੀਂ ਮੈਹਰਮ ਹਾਲ ਕੋਈ ਕਿਸਨੂੰ ਜੀਉ ਦਾ ਹਾਲ ਸੁਣਾਈਏਨੀਂ
ਘੜੀ ਪਹਿਰ ਭਰਜਾਈ ਦੇ ਪਾਸ ਬਹਿਕੇ ਦੁੱਖ ਪੁੱਛੀਏ ਦਰਦ ਵੰਡਾਈਏ ਨੀਂ
ਦਾਰੂ ਵੱਸ ਤੇਰੇ ਮੇਰਾ ਸਹਿਤੀਏ ਨੀਂ ਲਾਹੌਰੀ ਜੋਗੜਾ ਯਾਰ ਮਿਲਾਈਏ ਨੀਂ

ਜਵਾਬ ਸਹਿਤੀ

ਸਹਿਤੀ ਹੱਸਕੇ ਆਖਿਆ ਸੁਣੀ ਭਾਬੀ ਤੇਰੇ ਨਾਲ ਕੀ ਅਸਾਂ ਦਾ ਰੋਸੜਾ ਨੀਂ
ਬੋਲੇ ਬੋਲ ਕੁਬੋਲ ਜੋ ਯਾਰ ਤੇਰੇ ਅਸਾਂ ਓਸਨੂੰ ਛੇੜਿਆ ਖੋਂਸੜਾ ਨੀਂ
ਜੇਹੜਾ ਕਰੇਗਾ ਭਰੇਗਾ ਦੋਹੀਂ ਥਾਈਂ ਕੋਈ ਕੁੱਟੀਏ ਨਹੀਂ ਬੇਦੋਸੜਾ ਨੀਂ
ਜਿਵੇਂ ਜੀਉ ਮੌਜਾਂ ਮਾਣ ਭਾਬੀਏ ਤੂੰ ਲਾਹੌਰੀ ਦਮ ਦਾ ਕੀ ਭਰੋਸੜਾ ਨੀਂ

ਹੀਰ ਨੇ ਸਹਿਤੀ ਦੀ ਮਿੰਨਤ ਕਰਨੀ

ਮੇਰੇ ਐਬ ਦੀ ਗੱਲ ਤੈਂ ਸਬ ਜਾਣੀਏ ਪਰ ਅਰਜ਼ ਨਿਮਾਣੀ ਦੀ ਮੰਨ ਬੀਬੀ
ਮੇਰਾ ਯਾਰ ਜੋਗੀ ਕਾਲੇ ਬਾਗ਼ ਬੈਠਾ ਸੋਚੀਂ ਮਿਲਣ ਦਾ ਕੋਈ ਜਤੰਨ ਬੀਬੀ
ਹਾਇ ਹਾਇ ਪਰਦੇਸ ਦੇ ਵਿੱਚ ਰੁਲਿਆ ਛੱਡੇ ਮਾਪੜੇ ਵੀਰ ਵਤਨ ਬੀਬੀ
ਜਿਵੇਂ ਤੁੱਧ ਨੂੰ ਚਾਂਹ ਮੁਰਾਦ ਦੀ ਏ ਲਾਹੌਰੀ ਅਸਾਂ ਨੂੰ ਉਹਦੀ ਲਗਨ ਬੀਬੀ

ਜਵਾਬ ਸਹਿਤੀ

ਅਨੀਂ ਭਾਬੀਏ ਹੋ ਉਦਾਸ ਨਾਹੀਂ ਜਿਵੇ ਕੈਹਨੀਏਂ ਤਿਵੇਂ ਕਮਾਂ ਗੀ ਮੈਂ
ਤੇਰੇ ਯਾਰ ਦੇ ਨਾਲ ਅਣਜੋੜ ਮੇਰੀ ਪਹਿਲਾਂ ਆਪ ਕੱਲੀ ਬਾਗ਼ ਜਾਂ ਗੀ ਮੈਂ
ਤੇਰੇ ਵਾਸਤੇ ਫੜਾਂਗੀ ਕਦਮ ਉਸਦੇ ਜੋ ਕੁਝ ਬੋਲਿਆ ਸਬ ਬਖ਼ਸ਼ਾਂਗੀ ਮੈਂ
ਤੇਰਾ ਓਸਨੂੰ ਕਹਾਂਗੀ ਹਾਲ ਸਾਰਾ ਓਹਦਾ ਤੁੱਧ ਨੂੰ ਆਣ ਸੁਣਾਂਗੀ ਮੈਂ
ਮਕਰ ਮਾਂ ਦੇ ਨਾਲ ਬਣਾਂਗੀ ਮੈਂ ਤੇਰੇ ਜਾਨ ਦਾ ਢੰਗ ਲੜਾਂਗੀ ਮੈਂ
ਲਾਹੌਰੀ ਦੂਰ ਨਾਹੀਂ ਇਕ ਦੋ ਦਿਨਾ ਅੰਦਰ ਤੇਰਾ ਓਸਦਾ ਮੇਲ ਕਰਾਂਗੀ ਮੈਂ

ਸਹਿਤੀ ਨੇ ਕਾਲੇ ਬਾਗ਼ ਨੂੰ ਤਿਆਰ ਹੋਣਾ

ਅਗਲੀ ਹੋਈ ਸਵੇਰ ਤੇ ਉਠ ਸਹਿਤੀ ਕਾਲੇ ਬਾਗ਼ ਨੂੰ ਹੋ ਰਵਾਨ ਚੱਲੀ

ਚਾਟੀ ਦੁੱਧ ਦੀ ਲੈ ਥਾਲੀ ਚਾਵਲਾਂ ਦੀ ਅੱਗੇ ਜੋਗੀ ਦੇ ਨਜ਼ਰ ਟਿਕਾਨ ਚੱਲੀ
ਭਾਬੀ ਹੀਰ ਦਿਲਗੀਰ ਦਾ ਮੁੱਦਤਾਂ ਦਾ ਸਹਿਤੀ ਵਿਗੜਿਆ ਕੰਮ ਬਨਾਣ ਚੱਲੀ
ਜੋ ਕੁਝ ਕਹੇਗਾ ਸਹੇਗੀ ਸਬ ਗੱਲਾਂ ਦਿਲੋਂ ਛੱਡ ਕੇ ਖ਼ੁਦੀ ਗੁਮਾਨ ਚੱਲੀ
ਭਾਬੀ ਹੀਰ ਦਾ ਯਾਰ ਮਨਾਣ ਚੱਲੀ ਕਿੱਲੀ ਕਲਾ ਦੀ ਕਲਾ ਭੁਆਣ ਚੱਲੀ
ਝੁੱਗਾ ਵੀਰ ਦਾ ਚੌੜ ਕਰਾਣ ਚੱਲੀ ਲਾਹੌਰੀ ਹੀਰ ਦਾ ਕੰਮ ਬਨਾਣ ਚੱਲੀ

ਸਹਿਤੀ ਦਾ ਕਾਲੇ ਬਾਗ਼ ਪਹੁੰਚਣਾ

ਓਸੇ ਘੜੀ ਪਹੁੰਚੀ ਕਾਲੇ ਬਾਗ਼ ਸਹਿਤੀ ਓਹਨੂੰ ਦੇਖ ਦੂਰੋਂ ਜੋਗੀ ਹਸਿਆਏ
ਤਾਂਘ ਹੀਰ ਦੀ ਆਈ ਨਿਨਾਣ ਸਹਿਤੀ ਪੱਕੀ ਫ਼ਸਲ ਉੱਤੇ ਮੀਂਹ ਵਸਿਆਏ
ਸਹਿਤੀ ਰੱਖਕੇ ਥਾਲ ਸਲਾਮ ਕੀਤਾ ਜੋਗੀ ਲੜਨ ਉੱਤੇ ਲੱਕ ਕਸਿਆ ਏ
ਸਹਿਤੀ ਕਿਹਾ ਕਰ ਸ਼ਾਂਤ, ਓਹ ਫ਼ਕ੍ਰ ਨਾਹੀਂ ਜੇਹੜਾ ਕ੍ਰੋਧ ਤੇ ਹਿਰਸ ਵਿਚ ਫੱਸਿਆਏ
ਸੁਣਕੇ ਨਾਥ ਕਾਮਲ ਦਰਸ਼ਨ ਕਰਣ ਆਈ ਪਤਾ ਹੀਰ ਸਿਆਲ ਨੇ ਦਸਿਆਏ
ਲਾਹੌਰੀ ਦੇਖ ਫ਼ਕੀਰ ਦਾ ਸਭ ਗੁਸਾ ਸਹਿਤੀ ਆਜਜ਼ੀ ਦੇ ਨਾਲ ਮੱਸਿਆ ਏ

ਜੋਗੀ ਨੇ ਸਹਿਤੀ ਨੂੰ ਉਸਦੀ ਲੜਾਈ ਦਾ ਮੇਹਣਾ ਦੇਣਾ

ਅਨੀ ਸਹਿਤੀਏ ਵੈਰਨੇ ਕਹਿਰਨੇ ਨੀਂ ਮੰਗਣ ਗਿਆਂ ਨੂੰ ਕੋਈ ਨਾ ਮਾਰਦਾ ਨੀਂ
ਚੌੜਾਂ ਕੀਤੀਆਂ ਮਾਨ ਚੁੱਧਰਾ ਉਤੇ ਮੈਂ ਵੀ ਮਾਲਕ ਸੀ ਤਖ਼ਤ ਹਜ਼ਾਰਦਾ ਨੀਂ
ਹੋ ਮੰਗਤਾ ਗਿਆ ਦੁਆਰ ਤੇਰੇ ਕੰਮ ਦੇਖ ਤਕਦੀਰ ਦੀ ਹਾਰਦਾ ਨੀਂ
ਮੇਰੇ ਦੁੱਖ ਦੀ ਕਦਰ ਹੈ ਓਸ ਤਾਈਂ ਦੁਖੀਆ ਹੋਏ ਜੋ ਇਸ਼ਕ ਆਜ਼ਾਦ ਦਾ ਨੀਂ
ਸੈਆਂ ਕੋਹਾਂ ਥੀਂ ਖਿਚਿਆ ਆਣ ਪਹੁੰਚਾ ਸੰਗਲ ਘਤਿਆ ਜ਼ੁਲਫ਼ ਦੀ ਤਾਰ ਦਾ ਨੀਂ
ਪੇਕੇ ਮਹੀਂ ਚਰਾਂਈਆਂ ਹੀਰ ਪਿੱਛੇ ਸਹੁਰੇ ਮਜ਼ਾ ਆ ਚਖਿਆ ਮਾਰਦਾ ਨੀਂ
ਜਿਸਦੇ ਵਾਸਤੇ ਮੇਰਾ ਏਹ ਹਾਲ ਹੋਇਆ ਓਹਨੂੰ ਫ਼ਿਕ੍ਰ ਨਾਹੀਂ ਕੋਈ ਯਾਰ ਦਾ ਨੀਂ
ਦਿਲ ਮੋੜਿਆ ਮੁੜੇ ਨ ਟੁੱਟਦਾ ਏ ਜਿਹਾ ਨਿਹੁੰ ਲੱਗਾ ਭਲੇ ਵਾਰਦਾ ਨੀਂ
ਮੂਰਖ ਜਾਣ ਓਹ ਮਰਦ ਨਾਦਾਨ ਵੱਡਾ ਕੋਈ ਕਰੇ ਇਤਬਾਰ ਜੋ ਨਾਰਦਾ ਨੀਂ
ਪਾਣੀ ਦੇਕੇ ਪਾਲਿਆ ਕਿਸੇ ਬੂਟਾ ਫੁੱਲ ਤੋੜਿਆ ਕਿਸੇ ਗੁਲਜ਼ਾਰ ਦਾ ਨੀਂ
ਮੱਤੀ ਰੂਪ ਦੀ ਫ਼ਕਰ ਨੂੰ ਕੁਟਿਆਈ ਤੈਨੂੰ ਖ਼ੌਫ਼ ਨ ਰੱਬ ਗ਼ਫ਼ਾਰ ਦਾ ਨੀਂ

ਜੋ ਜੋ ਮੁਸੀਬਤਾਂ ਇਸ਼ਕ ਪਾਈਆਂ ਲਾਹੌਰੀ ਜਾਨ ਤੇ ਰਿਹਾ ਸਹਾਰ ਦਾ ਨੀਂ

ਅਰਜ਼ ਸਹਿਤੀ

ਜੋ ਜੋ ਭੁਲ ਕੇ ਬੋਲ ਕੁਬੋਲ ਬੋਲੇ ਬਖਸ਼ੀਂ ਜੋਗੀਆ ਮੈਂ ਬਖਸ਼ਾਂਵਣਾ ਈਂ
ਗਲ ਵਿਚ ਪੱਲਾ ਕਦਮੀਂ ਸੀਸ ਤੇਰੇ ਬੰਦੀ ਜ਼ਿੰਦਗੀ ਤੀਕ ਝੁਕਾਂਵਣਾ ਈਂ
ਦੰਮਾਂ ਬਾਝ ਬੰਦੀ ਨੌਕਰ ਤੇਰੀਆਂ ਮੈਂ ਹੁਕਮ ਕਰੇਂ ਜੋ ਸੋਈ ਬਜਾਂਵਣਾ ਈਂ
ਜੋਗੀ ਆਖਿਆ ਏਹ ਹੈ ਅਰਜ਼ ਮੇਰੀ ਵਹੁਟੀ ਹੀਰ ਨੂੰ ਸੱਦ ਲੈ ਆਂਵਣਾ ਈਂ
ਸਹਿਤੀ ਕਿਹਾ ਇਕ ਵਾਰ ਕੀ ਸੈ ਵਾਰੀ ਤੇਰਾ ਓਸਦਾ ਮੇਲ ਕਰਾਂਵਣਾ ਈਂ
ਘਰ ਜਾ ਇਕੋ ਫੰਧ ਬਣਾਵਸਾਂ ਮੈਂ ਕੱਲ ਹੀਰ ਨੂੰ ਬਾਗ਼ ਲੈ ਆਂਵਣਾ ਈਂ
ਤੇਰੇ ਪਾਸ ਇਲਾਜ ਹੈ ਜੋਗੀਆ ਵੇ ਰੋਗਣ ਹੀਰ ਦਾ ਰੋਗ ਹਟਾਂਵਣਾ ਈਂ
ਸੱਪ ਮਕਰ ਦਾ ਓਹਨੂੰ ਲੜਾਂਵਣਾ ਈਂ ਝਾੜਾ ਤੁੱਧ ਥੀਂ ਓਹਨੂੰ ਪੁਆਵਣਾ ਈਂ
ਏਹ ਲੈ ਜੋਗੀਆ ਹੁਣ ਸਲਾਮ ਸਾਡੀ ਹੋਈ ਦੇਰ ਹੁਣ ਘਰਾਂ ਨੂੰ ਜਾਂਵਣਾਈਂ
ਆਦ ਜਿਨ੍ਹਾਂ ਲਾਹੌਰੀਆ ਦੁੱਖ ਪਾਏ ਓਨ੍ਹਾਂ ਅੰਤ ਵੇਲੇ ਸੁੱਖ ਪਾਂਵਣਾ ਈਂ

ਸਹਿਤੀ ਨੇ ਹੀਰ ਨੂੰ ਖ਼ੁਸ਼ਖਬਰੀ ਦੇਣਾ

ਭਾਬੀ ਪਿਆਰੀਏ ਡਾਰੀਏ ਸੁਣੀਂ ਹੀਰੇ ਤੇਰੇ ਯਾਰ ਨੂੰ ਅੱਜ ਮਨਾਇਆਈ
ਭਰਿਆ ਕ੍ਰੋਧਦਾ ਉਠਕੇ ਲੜਣ ਲੱਗਾ ਮਿੰਨਤ ਆਜਜ਼ੀ ਨਾਲ ਬਹਾਇਆਈ
ਲਾ ਪੱਜ ਕੋਈ ਅੱਜ ਨਾਲ ਸੱਸੂ ਕੱਲ ਯਾਰ ਨੇ ਬਾਗ਼ ਬੁਲਾਇਆ ਈ
ਲਾਹੌਰੀ ਜਾਨ ਹੀਰੇ ਜਾਗੇ ਭਾਗ ਤੇਰੇ ਤੈਨੂੰ ਯਾਰ ਵੱਲੋਂ ਸੱਦਾ ਆਇਆ ਈ

ਹੀਰ ਨੇ ਸਹਿਤੀ ਅੱਗੇ ਅਪਣੀ ਮਜਬੂਰੀ ਜਾਹਰ ਕਰਨੀ

ਬੀਬੀ ਕਰਾਂ ਕੀ ਕੋਈ ਨਾ ਪੇਸ਼ ਜਾਂਦੀ ਕਰਣਾ ਮੇਲ ਏਹ ਤੁੱਧ ਦੇ ਵੱਸ ਹੈ ਨੀਂ
ਕਿਸ ਨੂੰ ਕਹੇ ਬੰਦੀ ਕੌਣ ਅਰਜ਼ ਮੰਨੇਂ ਮੇਰੇ ਨਾਲ ਸਲੂਕ ਨ ਸੱਸ ਹੈ ਨੀਂ
ਹੋਵਾਂ ਕੋਇਲ ਬੁਲਬੁਲ ਉੱਡ ਬਾਗ਼ ਜਾਂਵਾਂ ਵੇਖਾਂ ਗੁੱਲ ਜੋਗੀ ਮਿਟੇ ਤਸ ਹੈ ਨੀਂ
ਸੱਦਾ ਮੰਨਿਆਂ ਆਇਆ ਯਾਰ ਵੱਲੋਂ ਲਾਹੌਰੀ ਰੋਗ ਮੁੱਕੇ ਜਾਂਵਾਂ ਨੱਸ ਹੈ ਨੀਂ

ਹੀਰ ਦਾ ਸਹਿਤੀ ਨੂੰ ਅਪਨੀ ਕਾਰਸਾਜ਼ੀ ਲਈ ਕੈਹਣਾ

ਮੈਂ ਕੀ ਪੱਜ ਲਾਂਵਾਂ ਬੀਬੀ ਨਾਲ ਸੱਸੂ ਮੇਥੀਂ ਤੂੰ ਵਧੀਕ ਸਿਆਣੀਏਂ ਨੀਂ

ਤੇਰਾ ਆਖਿਆ ਅੰਬੜੀ ਮੰਨ ਲੈਸੀ ਮੇਰੀ ਗੱਲ ਨ ਸੁਨਣੀਏਂ ਰਾਣੀਏਂ ਨੀਂ
ਪੰਜ ਸੱਤ ਸਹੇਲੀਆਂ ਨਾਲ ਭਲੀਆਂ ਓਥੇ ਬਹੁਤੜੀ ਖੱਪ ਨ ਪਾਣੀਏਂ ਨੀਂ
ਜੀ ਹੇ ਲਾਹੌਰੀਆ ਕਹੇ ਜਾਵੇ ਪੱਟੀ ਮਾਂ ਨੂੰ ਜੇਹੀ ਪੜ੍ਹਾਨੀਏਂ ਨੀਂ

ਸਹਿਤੀ ਨੇ ਹੀਰ ਦੇ ਬਾਹਰ ਜਾਣ ਲਈ ਮਾਂ ਨੂੰ ਕਹਿਣਾ

ਮਾਏ ਵਹੁਟੜੀ ਨੂੰ ਜੇਹੀ ਮਰਜ਼ ਲੱਗੀ ਵਿਚੋਂ ਵਿੱਚ ਏਹ ਸੁੱਕਦੀ ਜਾਂਦੜੀ ਏ
ਜਿਹੀਆਂ ਲਿਖੀਆਂ ਜਦੋਂ ਦੀ ਏਹ ਵੀਆਹੀ ਘਰ ਆਉਂਦੀ ਪੈਗਈ ਮਾਂਦੜੀ ਏ
ਘੁੱਟ ਦੁੱਧ ਦੇ ਆਸਰੇ ਜਾਂਨ ਹੋਈ ਰੋਟੀ ਰੱਜਕੇ ਮੂਲ ਨ ਖਾਂਦੜੀ ਏ
ਅੰਦਰ ਰਹੇ ਡਿੱਗੀ ਹੀਰ ਹੁੱਟ ਮਾਰੀ ਰੰਗੱਤ ਸੋਨਿਓਂ ਹੋ ਗਈ ਚਾਂਦੜੀ ਏ
ਨਹੀਂ ਘੜੀ ਆਰਾਮ ਹਾਇ ਹਾਇ ਕਰਕੇ ਸਾਨੂੰ ਰਾਤ ਦਿਨ ਪਈ ਅਕਾਂਦੜੀ ਏ
ਦਾਰੂ ਸੈ ਕੀਤੇ ਕੋਈ ਲੱਗਦਾ ਨਹੀਂ ਮਰਜ਼ ਸਿਆਣਿਆ ਅਕਲ ਭੁਲਾਂਦੜੀ ਏ
ਏਹਦੀ ਗੱਭਰੂ ਦੇ ਨਾਲ ਬਣੇ ਨਾਹੀਂ ਗੱਲ ਕਰੇ ਨਾ ਰਹੇ ਸ਼ਰਮਾਂਦੜੀ ਏ
ਏਹ ਕੁਰਲਾਂਦੜੀ ਨੀਰ ਵਹਾਂਦੜੀ ਏ ਦਿਲ ਦਾ ਭੇਤ ਨ ਖੋਲ੍ਹ ਸੁਨਾਂਦੜੀ ਏ
ਹਰਨੀ ਝੰਗ ਸਿਆਲ ਦੇ ਬਾਗ਼ ਵਾਲੀ ਏਥੇ ਪਿੰਜਰੇ ਪਈ ਘਬਰਾਂਦੜੀ ਏ
ਨਹੀਂ ਖਬਰ ਕੇਹੜੇ ਧਿਆਨ ਚੁੱਪ ਹੋਈ ਨਾ ਏਹ ਕਿਸੇ ਨੂੰ ਕਦੀ ਬੁਲਾਂਦੜੀ ਏ
ਮੇਰਾ ਚਿਤ ਚਾਹੇ ਏਹਨੂੰ ਬਾਗ਼ ਖੜੀਏ ਮਾਏ ਤੇਰੀ ਦਲੀਲ ਕੀ ਚਾਂਹਦੜੀ ਏ
ਲਾਹੌਰੀ ਸੋਚ ਕਿਓਂ ਨਹੀਂ ਰਬ ਯਾਦ ਕਰਦਾ ਓ ਮਰ ਪੈਂਦਿਆਂ ਵਿੱਚ ਵਹਾਂਦੜੀ ਏ

ਜਵਾਬ ਸਹਿਤੀ ਦੀ ਮਾਂ ਦਾ

ਧੀਏ ਕਰਾਂ ਕੀ ਕੋਈ ਨਾ ਪੇਸ਼ ਜਾਂਦੀ ਦੁੱਖ ਹੀਰ ਵੱਲੋਂ ਛਾਤੀ ਧੁੱਖਦੀ ਏ
ਬਾਹਰ ਉੱਠ ਕੇ ਕਦੇ ਨਾ ਝਾਤ ਮਾਰੀ ਸ਼ਰਮਸਾਰ ਡਾਢੀ ਨੇਕ ਕੁੱਖਦੀ ਏ
ਸਾਈਂ ਭਾਗ ਲਾਏ ਵੱਧੇ ਵੇਲ ਵਾਂਗੂ ਟਹਿਣੀ ਝੰਗ ਸਿਆਲ ਦੇ ਰੁੱਖਦੀ ਏ
ਮੇਰੀ ਨੂੰਹ ਸ਼ਿੰਗਾਰ ਹੈ ਅੰਗਣੇ ਦਾ ਚੰਦ ਵਾਂਗ ਚਮਕੇ ਟਿਕੀ ਮੁੱਖਦੀ ਏ
ਘਰ ਖੇੜਿਆਂ ਦੇ ਧੀਏ ਸਤਰ ਵੱਡਾ ਵੇਖਣ ਸ਼ਕਲ ਨਾ ਗ਼ੈਰ ਮਨੁੱਖਦੀ ਏ
ਨਿੱਤ ਕਰਾਂ ਦੁਆ ਖ਼ੁਦਾ ਅੱਗੇ ਲਾਹੌਰੀ ਦੁੱਖ ਜਾਵਣ ਲੋੜ ਸੁੱਖਦੀ ਏ

ਹੀਰ ਨੇ ਬਾਹਿਰ ਜਾਣ ਲਈ ਸੱਸ ਤੋਂ ਆਗਿਆ ਲੈਣੀ

ਮੰਨ ਰਬ ਦੇ ਵਾਸਤੇ ਅਰਜ਼ ਸੱਸੇ ਅੰਦਰ ਘੱਤਕੇ ਨੂੰਹ ਨ ਮਾਰ ਹਾਇ ਨੀ
ਦਿਲ ਚਾਹੁੰਦਾ ਏ ਬੈਠਾਂ ਨਦੀ ਕੰਢੇ ਹੋਵਣ ਰੁੱਖ ਹਵਾ ਠੰਡੀਠਾਰ ਹਾਇ ਨੀ
ਜਾਵਾਂ ਬਾਹਿਰ ਤੇ ਰੱਬ ਦੇ ਰੰਗ ਦੇਖਾਂ ਹਰੇ ਖੇਤ ਦੇ ਬਾਗ਼ ਗੁਲਜ਼ਾਰ ਹਾਇ ਨੀ
ਸਹਿਤੀਨਾਲ ਜਾਣਾਸਹਿਤੀਨਾਲਆਉਣਾ ਤੈਨੂੰਹੋਰਕੀ ਸੋਚਵਿਚਾਰਹਾਇ ਨੀ
ਮੂਹੋਂ ਆਖ ਭਲਕੇ ਦੋਵੇਂ ਖੇਤ ਜਾਈਏ ਮੇਰਾ ਕੱਟਿਆ ਜਾਇਆਜ਼ਾਰ ਹਾਇ ਨੀ
ਲਾਹੌਰੀਆਖਗੱਲਾਂਜਗਰਹਿਣਗੀਆਂਕੋਈਜਾਣਦਾਨਹੀਇਤਬਾਰ ਹਾਇ ਨੀ

ਸੱਸ ਨੇ ਬਾਹਰ ਜਾਣ ਦੀ ਆਗਿਆ ਦੇਣੀ

ਤੇਰੇ ਨਾਲ ਜਾਵੇ ਨਹੀਂ ਵਰਜਦੀ ਮੈਂ ਭਲੀ ਤੁਧ ਦੀ ਜਿਵੇਂ ਸਲਾਹ ਧੀਆ
ਦੇਵੇ ਹੀਰ ਨੂੰ ਰੱਬ ਸ਼ਫ਼ਾ ਬੀਬੀ ਜੇਹੜੀ ਲੱਗਦੀ ਏ ਲਾਂਈਂ ਵਾਹ ਧੀਆ
ਫ਼ਜਰੇ ਫਿਕਰ ਦੇ ਨਾਲ ਨਿਮਾਜ਼ ਵੇਲੇ ਉਠ ਧਾਂਵਣਾ ਖੇਤ ਦੇ ਰਾਹ ਧੀਆ
ਬੈਹਣਾ ਬਾਗ਼ ਦੇ ਵਿੱਚ ਨ ਧੁੱਪ ਫਿਰਨਾ ਜਿੱਥੇ ਚੁਨੀਆਂ ਚੁਨਣ ਕਪਾਹ ਧੀਆ
ਕਿਸੇ ਚੀਜ਼ ਥੀਂ ਹੀਰ ਨੂੰ ਰੋਕਣਾ ਨਾ ਖਾਏ ਸੋਈ ਜੋ ਖਾਣ ਦੀ ਚਾਹ ਧੀਆ
ਸਾਈਂ ਕਰੇ ਲਾਹੌਰੀਆ ਹੀ ਤ ਰਾਜ਼ੀ ਮਾਣੇ ਉਮਰ ਸੁਖ ਨਾਲ ਨਿਬਾਹ ਧੀਆ

ਸਹਿਤੀ ਦੀ ਬਾਹਿਰ ਜਾਣ ਲਈ ਸਹੇਲੀਆਂ ਨਾਲ ਸਲਾਹ

ਸਹਿਤੀ ਸਦੀਆਂ ਨੂੰ ਸੱਦ ਕੇ ਮਤਾ ਕੀਤਾ ਫ਼ਜਰੇ ਸਾਰੀਆਂ ਚੱਲਣਾ ਖੇਤ ਸਈਓ
ਮਾਘਾ ਮਾਰਨਾ ਗਾਉਂਣਾ ਖੇਡਣਾ ਜੇ ਮੈਂ ਵੀ ਆਵਸਾਂ ਹੀਰ ਸਮੇਤ ਸਈਓ
ਓਥੇ ਮਤਰ ਸ਼ਤਰੰਜ ਭੀ ਖੇਡਣੀ ਜੇ ਭਾਂਵੇ ਹਾਰ ਹੋਵੇ ਭਾਂਵੇ ਜਿੱਤ ਸਈਓ
ਜੋ ਕੁਝ ਖੇਡ ਲਹੌਰੀਆ ਕੱਲ ਹੋਵੇ ਦੇਣਾ ਘਰੀਂ ਨਾ ਆਕੇ ਭੇਤ ਸਈਓ

ਖੇਤ ਵਿਚ ਹੀਰ, ਸਹਿਤੀ ਤੇ ਸਹੇਲੀਆਂ ਦਾ ਪੁੱਜਣਾ

ਅਗਲੀ ਹੋਈ ਸਵੇਰ ਤੇ ਉਠ ਸਈਆਂ ਰਲ ਕੀਤੀਆਂ ਖੇਤ ਤਿਆਰੀਆਂ ਨੇਂ
ਗਲੀਂ ਚੋਲੀਆਂ ਅੰਗੀਆਂ ਫ਼ੱਬ ਰਹੀਆਂ ਲੱਕਲੁੰਗੀਆਂ ਸਿਰੀਂ ਸਲਾਰੀਆਂ ਨੇਂ
ਇਕ ਮਾਂਵਾਂ ਥੀਂ ਪੁੱਛ ਕੇ ਉਠ ਧਾਈਆਂ ਇਕ ਦੌੜੀਆਂ ਆਪ ਮੁਹਾਰੀਆਂ ਨੇਂ
ਪੂੰਬ ਚਾਹੜੀਆਂ ਧੋਬਣਾ ਸਾਫ਼ ਹੋਈਆਂ ਨੈਣਾਂ ਤ੍ਰਿਖੀਆਂ ਤੇਜ਼ ਕਟਾਰੀਆਂ ਨੇਂ

ਆਤਸ਼ਬਾਜ਼ਣਾ ਮਾਰੀਆਂ ਅੱਗਦੀਆਂ ਅਤੇ ਝੀਉਰੀਆਂ ਠੰਢੀਆਂ ਠਾਰੀਆਂ ਨੇਂ
ਟੂਰੀਆਂ ਤੇਲਣਾ ਮੇਲਣਾ ਸੱਬ ਦੀਆਂ ਗੁਜਰੇਟੀਆਂ ਦੁੱਧ ਪਿਆਰੀਆਂ ਨੇਂ
ਸੁੰਦਰ ਦਰਜ਼ਣਾ ਦੁੱਖ ਵੰਡਾਨਗੀਆਂ ਤੇ ਪਟੋਲਣਾ ਪੱਟ ਸਿੰਗਾਰੀਆਂ ਨੇਂ
ਚੂੜੇਗਰਨੀਆਂ ਤੇ ਛਾਪੇਗਰਨੀਆਂ ਨੇਂ ਤੇ ਲੁਹਾਰੀਆਂ ਨਾਲ ਸੁਨਿਆਰੀਆਂ ਨੇਂ
ਵਾਹ ਖ਼ਰਾਸਣਾ ਜੱਟੀਆਂ ਸ਼ਾਹ ਪਰੀਆਂ ਤੇ ਮਰਾਸਣਾ ਰਾਗ ਉਚਾਰੀਆਂ ਨੇਂ
ਤੇ ਅਰਾਇਣਾ ਖਾਰੀਆਂ ਚਾ ਲਈਆਂ ਵੇਚਣ ਧਾਈਆਂ ਤਰੋ ਤਰਕਾਰੀਆਂ ਨੇਂ
ਚੜ੍ਹਿਆ ਜਾਂਦਾ ਚਾ ਜੁਲਾਹੀਆਂ ਨੂੰ ਤਾਏ ਭੱਠ ਨ ਕਿਸੇ ਭਠੀਆਰੀਆਂ ਨੇਂ
ਜਾ ਚੰਗੜੀਆਂ ਚੂੜ੍ਹੀਆਂ ਗੀਤ ਗਾਏ ਗੱਲਾਂ ਕਰਣ ਜਹਾਂਨ ਤੋਂ ਨਿਆਰੀਆਂ ਨੇਂ
ਤਰਖਾਣੀਆਂ ਰਾਜਣਾ ਨਕਸ਼ ਗਰਨਾ ਗੋਟੇ ਬਾਫ਼ਨਾ ਜਿਵੇਂ ਕਨਾਰੀਆਂ ਨੇਂ
ਸਈਆਂ ਚਾਰ ਸਹਿਤੀ ਹੀਰ ਖੇਤਗਈਆਂ ਸਭੇ ਹੱਸੀਆਂ ਆਖਿਆ ਵਾਰੀਆਂ ਨੇਂ
ਹੋਰ ਮੋਚਣਾ ਖੋਜਣਾ ਖੋਜ ਉੱਤੇ ਭੁੱਲ ਭੁੱਲ ਘੁਮਿਆਰੀਆਂ ਹਾਰੀਆਂ ਨੇਂ
ਲਾਹੌਰੀ ਕੂੜ ਕੁਸੰਗ ਦੇ ਵਿੱਚ ਫ਼ਸੀਆਂ ਰੰਗਲਾਂ ਮੱਚੀਆਂ ਸਬ ਵਿਸਾਰੀਆਂ ਨੇਂ

ਹੀਰ ਨੇ ਸਹੇਲੀਆਂ ਦਾ ਧੰਨਵਾਦ ਕਰਣਾ

ਬੋਲੀ ਹੀਰ ਹੈ ਰੱਬ ਦਾ ਸ਼ੁਕਰ ਸਈਓ ਭਲਾ ਦਿਨ ਚੜ੍ਹਿਆ ਮੈਂਨੂੰ ਅੱਜ ਹੈ ਨੀਂ
ਠੰਢੀ ਹਵਾ ਵੱਸੋਂ ਭਲੀ ਬਾਹਰ ਦੀ ਏ ਸਤਰ ਵਿੱਚ ਕੀ ਜੀਉਂਣਦਾ ਹੱਜ ਹੈ ਨੀਂ
ਸੱਸ ਨਣਦ ਸਹੇਲੀਆਂ ਜੋਉਣ ਸਹੁਰੇ ਦਿੱਤਾ ਮ ਪਿਆਂ ਨੇ ਮੈਂਨੂੰ ਤੱਜ ਹੈ ਨੀਂ
ਧੰਨ ਤਿਨ੍ਹਾਂ ਕਮਾਈਆਂ ਸਾਫ਼ ਸੀਨੇ ਵੇਖਣ ਐਬ ਪਾਵਣ ਪਰਦੇ ਕੱਜ ਹੈ ਨੀਂ
ਨਾ ਮੈਂ ਸੋਹਿਣੀ ਕੋਈ ਨਾ ਅਕਲ ਪੱਲੇ ਮੂਰਖ ਸਿਖਿਆ ਕੋਈ ਨ ਚੱਜ ਹੈ ਨੀਂ
ਲਾਹੌਰੀ ਜਗ ਮੁਸੀਬਤਾਂ ਭਾਰੀਆਂ ਨੇ ਰੱਖੇ ਰੱਬ ਸਰਬਤ ਦੀ ਲੱਜ ਹੈ ਨੀਂ

ਸਹਿਤੀ ਤੇ ਹੀਰ ਦੀ ਸਲਾਹ

ਤੇਰੇ ਜੋਗੜੇ ਵਾਸਤੇ ਭਾਬੀਏ ਨੀਂ ਏਥੇ ਨਵਾਂ ਹੀ ਮਕਰ ਮਚਾਈਏ ਨੀਂ
ਕੁੜੀਆਂ ਚੁਨਣ ਕੁਪਾਹ ਜਿਵੇਂ ਖੇਤ ਅੰਦਰ ਨਾਲ ਰਲੀਏ ਅਸੀਂ ਚੁਗਾਈਏ ਨੀਂ
ਕੰਢਾ ਚੋਭ ਦਈਏ ਤੇਰੇ ਪੈਰ ਖੱਬੇ ਲੜਿਆ ਨਾਗ ਏਹ ਆਖ ਸੁਣਾਈਏ ਨੀਂ

ਕੁੜੀਆਂ ਕੱਠੀਆਂ ਹੋਣ ਜੇ ਕਹਿਣ ਕਿੱਥੇ ਓਹ ਗਿਆ ਓਹ ਗਿਆ ਬਤਾਈਏ ਨੀਂ
ਦੜ ਵੱਟ ਹੀਰੇ ਪਈ ਰਹੀਂ ਲੰਮੀ ਘੱਤ ਡੋਲੜੀ ਘਰੀਂ ਲੈ ਜਾਈਏ ਨੀਂ
ਜੋਗੀ ਮਾਂਦਰੀ ਦੀ ਦੱਸ ਪਾਈਏ ਨੀਂ ਓਥੇ ਵੀਰ ਨੂੰ ਘਲ ਸਦਾਈਏ ਨੀਂ
ਜੇ ਕੁੜ ਯਾਰ ਦੇ ਰਾਜ਼ ਨੂੰ ਪਾਈਏ ਨੀਂ ਦਈਏ ਭੇਤ ਨ ਜਾਨ ਗਵਾਈਏ ਨੀਂ
ਲਾਹੌਰੀ ਸੋਚ ਵਿਚਾਰਿਆ ਏਸ ਹੀਲੇ ਤੇਰਾ ਓਸਦਾ ਮੇਲ ਕਰਾਈਏ ਨੀਂ

ਹੀਰ ਨੂੰ ਖੇਤ ਵਿੱਚ ਸੱਪ ਲੜਨਾ

ਕੰਢਾ ਚੋਭ ਕੇ ਡੰਗ ਦੀ ਸ਼ਕਲ ਕੀਤੀ ਪਾਈ ਧਰਤ ਤੇ ਆਪ ਲਕੀਰ ਜੇ ਨੀਂ
ਵਿੱਚ ਖੇਤ ਦੇ ਚੂਨਣ ਕੁਪਾਹ ਖਲੀਆਂ ਸਹਿਤੀ ਸਣੇ ਸਹੇਲੀਆਂ ਹੀਰ ਜੇ ਨੀਂ
ਚੀਖ਼ ਮਾਰਕੇ ਧਰਤ ਤੇ ਹੀਰ ਡਿੱਗੀ ਮੂੰਹੋਂ ਰੱਤ ਜਾਵੇ ਨੈਣੀ ਨੀਰ ਜੇ ਨੀਂ
ਡੰਗ ਮਾਰਿਆ ਨਾਗ ਨੇ ਜਲਣ ਲੱਗੀ ਜ਼ਹਿਰੀ ਗਿਆ ਕਲੇਜੜਾ ਚੀਰ ਜੇ ਨੀਂ
ਢੋਈ ਪੇਕੜੇ ਮਿਲੀ ਨ ਸੁੱਖ ਸਹੁਰੇ ਆਈ ਖੇਤ ਦੇ ਵਿੱਚ ਤਕਦੀਰ ਜੇ ਨੀਂ
ਕੁੜੀਆਂ ਹੁੰਮ ਹੁਮਾ ਕੇ ਕਿਹਾ ਕਿੱਥੇ ਹੋਈਆਂ ਸਬ ਹੈਰਾਨ ਦਲਗੀਰ ਜੇ ਨੀਂ
ਸਹਿਤੀ ਆਖਿਆ ਹਾਇਹ ਇਨ੍ਹਟਾਂ ਮੈਂ ਡੰਗ ਮਾਰ ਗਿਆ ਜੀਵੇ ਤੀਰ ਜੇ ਨੀਂ
ਹਾਏ ਓਹ ਗਿਆ ਓਹ ਗਿਆ ਓਹ ਗਿਆ ਜੇ ਗੁੰਮ ਹੋ ਗਿਆ ਉਸ ਕ੍ਰੀਰ ਜੇ ਨੀਂ
ਕੁੜੀਆਂ ਘੱਲੀਆਂ ਪਿੰਡ ਘਰ ਖ਼ਬਰ ਕੀਤੀ ਭਾਬੀ ਹੀਰ ਦੀ ਅੱਜ ਅਖ਼ੀਰ ਜੇ ਨੀਂ
ਲਾਹੌਰੀ ਬਚੇਗੀ ਹੀਰ ਉਸ ਜੋਗੜੇ ਥੀਂ ਬੂਟੀ ਮਿਲੇ ਜੇ ਕੋਈ ਅਕਸੀਰ ਜੇ ਨੀਂ

ਸਹੇਲੀਆਂ ਨੇ ਪਿੰਡ ਜਾਕੇ ਖ਼ਬਰ ਕਰਨੀ

ਕੁੜੀਆਂ ਪਿੰਡ ਵਿੱਚ ਆਣਕੇ ਖ਼ਬਰ ਕੀਤੀ ਘਰ ਹੀਰ ਦੇ ਹਾਲ ਸੁਣਾਇਓ ਨੇਂ
ਸੁਣਕੇ ਅਪਣੀ ਪੈ ਗਈ ਖੇੜਿਆਂ ਨੂੰ ਕੰਮ ਕਾਰ ਚਾ ਸਭ ਭੁਲਾਇਓ ਨੇਂ
ਖੇੜੇ ਚਾਰ ਕਹਾਰ ਲੈ ਗਏ ਡੋਲੀ ਝੱਟ ਹੀਰ ਨੂੰ ਡੋਲੜੀ ਪਾਇਓ ਨੇਂ
ਲਾਹੌਰੀ ਨਾਲ ਸਹੇਲੀਆਂ ਸਬ ਗਈਆਂ ਡੰਗੀ ਹੀਰ ਨੂੰ ਘਰੀਂ ਪੁਚਾਇਓ ਨੇਂ

ਸਹੇਲੀਆਂ ਦਾ ਹੀਰ ਨਾਲ ਅਫ਼ਸੋਸ ਕਰਨਾ

ਸਈਆਂ ਕਰਣ ਆਵਾਜ਼ ਇਕ ਵਾਰ ਬੋਲੀਂ ਹਾਏ ਹਾਏ ਹੀਰੇ ਕੀ ਹੋਗਿਆ ਨੀਂ
ਜ਼ਰਾ ਆਉਂਦਾ ਨਹੀਂ ਦੇਂਦੜਾ ਸੁਰਤ ਤੈਨੂੰ ਜੇਹਾ ਨਾਗ ਜ਼ਹਿਰੀ ਕਿਥੋਂ ਛੋਹ ਗਿਆ ਨੀਂ

ਚੂੰਡੀ ਵੱਢਿਆਂ ਦਰਦ ਨ ਪੀੜ ਤੇਰਾ ਜੇਹਾ ਖ਼ੂਨ ਸਰੀਰ ਦਾ ਸੌਂ ਗਿਆ ਨੀਂ
ਲਾਹੌਰੀ ਸੁੱਖ ਨ ਨਿੱਕੀ ਜਿਹੀ ਜਿੰਦੜੀ ਨੂੰ ਹਾਇ ਦੁਖਾਂ ਦੇ ਵਿਚ ਪਰੋਗਿਆ ਨੀਂ

ਖੇੜਿਆਂ ਦਾ ਪਰੇਸ਼ਾਨ ਹੋਣਾ ਤੇ ਸਹਿਤੀ ਨੇ ਜੋਗੀ ਮਾਂਦਰੀ ਕਾਲੇ ਬਾਗ ਦਾ ਪਤਾ ਦੇਣਾ

ਹੀਰ ਪਈ ਬੀਮਾਰ ਨ ਸੁਰਤ ਕੋਈ ਕੱਠਾ ਹੋਇਆ ਗਿਰਦ ਪਰਵਾਰ ਹੈ ਜੀ
ਰੋਵੇ ਸੱਸ ਸਹੁਰਾ ਸੈਦਾ ਮਾਰ ਆਹੀਂ ਜਿਸ ਦੀ ਹੀਰ ਸੋਹਿਣੀ ਸੁੰਦ੍ਰ ਨਾਰ ਹੈ ਜੀ
ਨਿੱਜ ਜਾਂਦੀਆਂ ਖੇਤ ਨਿਨਾਣ ਭਾਬੀ ਘਰ ਹੀਰ ਨੂੰ ਆਂਦੜਾ ਮਾਰ ਹੈ ਜੀ
ਵੇਖਣ ਆਈਆਂ ਹੀਰ ਨੂੰ ਸੱਪ ਲੜਿਆ ਪਈ ਪਿੰਡ ਦੇ ਵਿਚ ਪੁਕਾਰ ਹੈ ਜੀ
ਸਹਿਤੀ ਆਖਿਆ ਫ਼ਕਰ ਹੈ ਬਾਗ਼ ਕਾਲੇ ਸੁਣਿਆਂ ਮਾਂਦ੍ਰੀ ਓਹ ਖ਼ਬਰਦਾਰ ਹੈ ਜੀ
ਸਬਨਾ ਆਖਿਆ ਜ਼ਰਾ ਨਾ ਢਿੱਲ ਲਾਵੋ ਸੱਦੋ ਓਸਨੂੰ ਹੀਰ ਲਾਚਾਰ ਹੈ ਜੀ
ਲਾਓ ਵਾਹ ਝਬਦੇ ਜੇਹੜੀ ਲੱਗਦੀ ਜੇ ਨੂੰਹ ਨਾਲ ਸੋਹੇ ਘਰ ਬਾਰ ਹੈ ਜੀ
ਘੋੜੀ ਕੱਸਕੇ ਹੱਥ ਲਗਾਮ ਪਕੜੀ ਸੈਦਾ ਚਲਿੱਆ ਹੋ ਅਸਵਾਰ ਹੈ ਜੀ
ਰੱਖੇ ਹੀਰ ਦੀ ਜ਼ਿੰਦਗੀ ਰੱਬ ਸੱਚਾ ਬਖ਼ਸ਼ਣ ਹਾਰ ਓਹ ਦੇਵਣਹਾਰ ਹੈ ਜੀ
ਲਾਹੌਰਾ ਸਿੰਘ ਮੁਸੱਵਰ ਨੇ ਦੱਸ ਪਾਈ ਜੋਗੀ ਮਾਂਦਰੀ ਓਹ ਹੁਸ਼ਿਆਰ ਹੈ ਜੀ

ਸੈਦੇ ਦੀ ਜੋਗੀ ਅੱਗੇ ਅਰਜ਼

ਸੈਦੇ ਜੋੜਕੇ ਹੱਥ ਸਲਾਮ ਕੀਤਾ ਬੈਠ ਆਖਿਆ ਸੱਭ ਐਹਵਾਲ ਸਾਈਂ
ਰੁੜ੍ਹੀ ਜਾਂਦੜੀ ਬੇੜੀ ਨੂੰ ਪਾਰ ਲਾਈਂ ਮੇਰੀ ਅਰਜ਼ ਸੁਣ ਨਾਲ ਖ਼ਿਆਲ ਸਾਈਂ
ਸੁਆਣੀ ਹੀਰ ਮੇਰੀ ਪੈਰੀ ਨਾਗ ਲੜਿਆ ਤੁਸੀ ਜਾਨਦੇ ਹੋ ਕੀਲ ਕਾਲ ਸਾਈਂ
ਮੰਨੋ ਅਰਜ਼ ਤੇ ਜਾਣਗੇ ਦੁੱਖ ਮੇਰੇ ਕਰੋ ਮੇਹਰਬਾਨੀ ਚੱਲੋ ਨਾਲ ਸਾਈਂ
ਖੇੜੇ ਰਹਿਣਗੇ ਸਦਾ ਗ਼ੁਲਾਮ ਤੇਰੇ ਆਦਰ ਕਰਣਗੇ ਝੰਗ ਸਿਆਲ ਸਾਈਂ
ਨਾ ਮੈਂ ਖਾਧੀਆਂ ਪੱਕੀਆਂ ਓਸਦੀਆਂ ਡਿਠਾ ਅਜੇ ਨਾ ਹੁਸਨ ਜਮਾਲ ਸਾਈਂ
ਅਸਾਂ ਗੋਦੜੀ ਦੇ ਵਿਚ ਲਾਲ ਸੁਣਿਆਂ ਬਾਲਨਾਥ ਦੇ ਹੋ ਤੁਸੀਂ ਬਾਲ ਸਾਈਂ
ਮਣਕਾ ਲਾ ਕੋਈ ਚੱਲ ਘੱਤ ਝਾੜਾ ਬੂਟੀ ਜੜੀ ਚਾ ਕੋਈ ਪਿਆਲ ਸਾਈਂ
ਟੁਰੀ ਜਾਂਦੜੀ ਏ ਅੱਜ ਹੀਰ ਦੌਲਤ ਸ਼ਾਹ ਚਲਿਆ ਹੋ ਕੰਗਾਲ ਸਾਈਂ

ਕਰੇ ਰੱਬ ਲਾਹੌਰੀਆ ਫ਼ਜ਼ਲ ਚੱਲੋ ਮੇਰੇ ਨਾਲ ਐਹਸਾਨ ਕਮਾਲ ਸਾਈਂ

ਜਵਾਬ ਜੋਗੀ

ਜੋ ਲਿਖਿਆ ਵਿੱਚ ਤਕਦੀਰ ਹੋਇਆ ਕੀਤਾ ਰੱਬ ਦਾ ਕਿਸ ਹਟਾਉਂਣਾ ਓਏ
ਦਿੱਤਾ ਛੱਡ ਸੰਸਾਰ ਨਾ ਸਾਂਝ ਕੋਈ ਅਸਾਂ ਨਾਲ ਨਾ ਕਿਸੇ ਦੇ ਜਾਉਂਣਾ ਓਏ
ਬਾਰਾਂ ਬਰਸ ਹੋਏ ਅਸਾਂ ਨੇਮ ਕੀਤਾ ਝਾੜਾ ਵਿਆਹੀਆਂ ਤੇ ਨਹੀਂ ਪਾਉਂਣਾਓਏ
ਮਰਨ ਦੇ ਜੱਟੀ ਕਾਹਦਾ ਫ਼ਿਕ੍ਰ ਤੈਂਨੂੰ ਵਹੁਟੀ ਨਵੀਂ ਵਿਆਹ ਲਿਆਉਂਣਾ ਓਏ
ਅਸੀਂ ਰੱਬਦੀਯਾਦਵਿੱਚਮਸਤਬੈਠੇਸਾਡਾਵਕਤ ਕਿਉਂ ਪਿਆਗਵਾਉਂਣਾਓਏ
ਲਾਹੌਰੀ ਜਾਹ ਜੇ ਤੁਧ ਨੂੰ ਲੋੜ ਵੱਡੀ ਏਥੇ ਡੋਲੜੀ ਪਾ ਲਿਆਉਂਣਾ ਓਏ

ਸੈਦੇ ਨੇ ਮਿੰਨਤਾਂ ਕਰਣੀਆਂ

ਮੇਰਾ ਆਖਿਆ ਜੋਗੀਆ ਸੱਚ ਜਾਣੀ ਅਜੇ ਤੀਕ ਹੈ ਨਵੀਂ ਨਕੋਰ ਜੱਟੀ
ਜੇਹੀ ਸੋਹਣੀ ਹੀਰ ਹੈ ਨਾਰ ਐਸੀ ਦੇਸ ਵਿੱਚ ਨਾ ਹੋਸੀਆ ਹੋਰ ਜੱਟੀ
ਹੋਇਆਸਾਲ ਨਾ ਸਿਆਲਾਂਦੇਜੰਵਢੁੱਕੀ ਖੇੜੀਂ ਵਿਆਹ ਆਂਦੀ ਜ਼ੋਰਾਜ਼ੋਰ ਜੱਟੀ
ਤੇਰੇ ਚੱਲਿਆਂ ਦੂਰ ਆਜ਼ਾਰ ਹੋਵੇ ਚੀਖ਼ਾਂ ਮਾਰ ਮਚਾਇਆ ਸ਼ੋਰ ਜੱਟੀ
ਹੁਣ ਨਾਗ ਦੇ ਡੰਗ ਲਾਚਾਰ ਕੀਤੀ ਅੱਗੇ ਸੀ ਬੀਮਾਰ ਕਮਜ਼ੋਰ ਜੱਟੀ
ਲਾਹੌਰੀ ਵਾਸਤੇ ਰੱਬ ਦੇ ਚਲ ਜੋਗੀ ਸ਼ਾਮ ਸੁਬਹਾ ਨਹੀਂ ਪਏਗੀ ਗੋਰ ਜੱਟੀ

ਜਵਾਬ ਜੋਗੀ

ਸੋਹਣੀ ਕੋਝੜੀ ਨਾਲ ਕੀ ਜੋਗੀਆਂ ਨੂੰ ਮਰ ਜਾਏ ਤੇ ਕੁੱਝ ਪ੍ਰਵਾਹ ਨਾਹੀਂ
ਮੰਦਾ ਫ਼ਕਰ ਨੂੰ ਔਰਤਾਂ ਵਿੱਚ ਜਾਣਾ ਅਸਾਂ ਦੇਖਣੀ ਨਾਲ ਨਿਗਾਹ ਨਾਹੀਂ
ਝੁੱਗੇ ਅਪਣੇ ਪੱਟਕੇ ਚੌੜ ਕੀਤੇ ਸਾਂਨੂੰ ਲੋਕ ਵਸਾਉਣ ਦੀ ਚਾਹ ਨਾਹੀਂ
ਏਸ ਦੇਸ ਲਾਹੌਰੀਆ ਸ਼ਖ਼ਤ ਡਾਢੇ ਕੀਲ ਮੰਨਦੇ ਸੱਪ ਕੁਪਾਹ ਨਾਹੀਂ

ਸੈਦੇ ਦੀ ਦੇਰੀ ਦੇ ਕਾਰਣ ਉਸਦੇ ਬਾਪ ਦਾ ਆਉਂਣਾ

ਅੱਜੂ ਆਣ ਪਹੁੰਚਾ ਸੈਦੇ ਦੇਰ ਹੋਈ ਗੱਲਾਂ ਕਰਦਿਆਂ ਨਾਲ ਫ਼ਕੀਰ ਦੇ ਜੀ
ਅੱਜੂ ਰਖ਼ਕੇ ਨਜ਼ਰ ਫ਼ਕੀਰ ਅੱਗੇ ਕੀਤੀ ਅਰਜ਼ ਚਾ ਤਦਬੀਰ ਦੇ ਜੀ
ਸਾਡਾ ਆਵਣਾ ਜਾਵਣਾ ਕੰਮ ਕੇਹੜੇ ਪਹੁੰਚੇ ਆਪ ਜੇ ਬਾਦ ਆਖ਼ੀਰ ਦੇ ਜੀ

ਪਈ ਭੀੜ ਤੇ ਮਰਦ ਨੂੰ ਮਰਦ ਆਖੇ ਚੱਲ ਵਾਸਤੇ ਗੁਰੂ ਤੇ ਪੀਰ ਦੇ ਜੀ
ਮੇਰੀ ਨੂੰਹ ਦੇ ਪੈਰ ਤੇ ਸੱਪ ਲੜਿਆ ਕੰਮ ਹੈਨ ਏਹ ਬੁਰੀ ਤਕਦੀਰ ਦੇ ਜੀ
ਲਾਹੌਰੀ ਆਖਿਆ ਤਰਸ ਕਰ ਅਸਾਂ ਉੱਤੇ ਭਰਕੇ ਨੈਣ ਰੋਏ ਦੋਵੇਂ ਨੀਰ ਦੇ ਜੀ

ਜੋਗੀ ਨੇ ਦਿਲ ਵਿੱਚ ਸੋਚਣਾ

ਜ਼ਰਾ ਸੋਚਿਆ ਧਿਆਨ ਦੇ ਨਾਲ ਜੋਗੀ ਜਿਤਨਾ ਦੌੜਿਆ ਖਿਆਲ ਦੁੜਾਇਆ ਏ
ਨਹੀਂ ਹੀਰ ਬੀਮਾਰ ਨਹੀਂ ਸੱਪ ਲੜਿਆ ਐਂਵੇਂ ਜਾਣਕੇ ਮਕ੍ਰ ਬਣਾਇਆ ਏ
ਮੌਲਾ ਮੇਲਿਆ ਢੰਗ ਸਬੱਬ ਮੈਂਨੂੰ ਤੂੰ ਕਿਉਂ ਮੂਰਖਾ ਓਏ ਚਿਰ ਲਾਇਆ ਏ
ਗਿਆ ਵਕਤ ਲਾਹੌਰੀਆ ਮਿਲੇ ਨਾਹੀ ਸੁਖਨ ਸਿਆਣਿਆਂ ਏਹ ਫੁਰਮਾਇਆ ਏ

ਜੋਗੀ ਦਾ ਮੇਹਰਬਾਨ ਹੋਣਾ

ਆਇਆ ਤਰਸ ਤੁਸਾਡੜੇ ਹਾਲ ਉੱਤੇ ਚੱਲੋ ਨਾਲ ਤੁਸਾਡੜੇ ਚੱਲੀਏ ਜੀ
ਫੜਨੇ ਸੱਪ ਤੇ ਕੀਲਣੇ ਬਹੁਤ ਮੰਦੇ ਜੋ ਕੁਝ ਬਣੇ ਸੋ ਜਾਨ ਤੇ ਝੱਲੀਏ ਜੀ
ਕੁਲ ਜ਼ਾਤ ਜੋ ਸੱਪ ਹੈ ਕਰਾਂ ਹਾਜ਼ਰ ਗੁਰ ਕਾ ਸ਼ਬਦ ਕਾਮਲ ਵੱਡਾ ਬੱਲੀਏ ਜੀ
ਲਾਹੌਰੀ ਹੀਰ ਜੀਵੇ ਵੱਸੇ ਮਰੇ ਜੋਗੀ ਕੁਝ ਪਰਵਾਹ ਨਹੀਂ ਜਾਨ ਅੱਕਲੀਏ ਜੀ

ਅੱਜੂ ਚੌਧਰੀ ਨੇ ਮਿੰਨਤਾਂ ਕਰਣੀਆਂ

ਮਰੇਂ ਜੋਗੀਆ ਕਿਉਂ ਤੇਰੇ ਮਰਨ ਵੈਰੀ ਸਾਈਂ ਸਦਾ ਰੱਖੇ ਤੇਰੀ ਖ਼ੈਰ ਜੋਗੀ
ਬਚੇ ਨੂੰਹ ਜੇ ਏਸ ਆਜ਼ਾਰ ਕੋਲੋਂ ਖੇੜੇ ਨਿੱਤ ਪੂਜਣ ਤੇਰੇ ਪੈਰ ਜੋਗੀ
ਹੀਲਾ ਕਰੋ ਸਟੋ ਕਦਮ ਝਬ ਚਲੋ ਗੱਲਾਂ ਕਰਦਿਆਂ ਗਈ ਦੁਪਹਿਰ ਜੋਗੀ
ਲਾਹੌਰੀ ਕੋੜਮੇਂ ਪਿਆਂ ਧੇਰ ਪਲ ਪਲ ਚੜ੍ਹਦੀ ਹੀਰ ਨੂੰ ਜਾਂਦੀਆ ਜ਼ੈਹਰ ਜੋਗੀ

ਕਵੀਸ਼ਰ ਦਾ ਕਹਿਣਾ

ਹਾਲ ਕਾਲ ਫ਼ਕੀਰ ਨੇ ਪਹਿਨਕੇ ਤੇ ਅੱਜੂ ਨਾਲ ਸੈਦੇ ਹੋ ਰਵਾਨ ਆਇਆ
ਦਰ ਯਾਰ ਦਾ ਗੰਗ ਦਰਿਆ ਜਾਪੇ ਜੋਗੀ ਕੁੰਭ ਦਾ ਕਰਣ ਇਸ਼ਨਾਨ ਆਇਆ
ਧਾਮ ਖੀਰ ਉਤੇ ਜਿਵੇਂ ਪਵੇ ਬਾਮ੍ਹਨ ਮੁੱਲਾਂ ਖਾਣ ਹਲਵਾ ਜਿਵੇ ਨਾਨ ਆਇਆ
ਦਾਹੜੀ ਮੁੱਛ ਨ ਰਹੇਗੀ ਖੇੜਿਆਂ ਦੀ ਬਿਨਾਂ ਪਾਣੀ ਹਜਾਮਤ ਬਨਾਣ ਆਇਆ
ਅੰਦ੍ਰ ਸਿਆਹ, ਚਿੱਟਾ ਬਾਹ੍ਰੋਂ ਵਾਂਗ ਬਗਲੇ, ਮੱਛੀ ਹੀਰ ਫ਼ਕੀਰ ਖਿਸਕਾਣ ਆਇਆ

ਮਿਲਿਆ ਵਾਂਗ ਕਲੰਦਰਾਂ ਖੇੜਿਆਂ ਨੂੰ ਜੋਗੀ ਬਾਂਦਰਾਂ ਵਾਂਗ ਨਚਾਣ ਆਇਆ
ਬਿਨਾਪਾਣੀਉਂ ਹੀ ਏਹਨਾਂਖੇੜਿਆਂਦੀ ਕਿਸ਼ਤੀ ਸ਼੍ਰਮ ਦੇ ਵਿੱਚਡੁਬਾਣਆਇਆ
ਓਨ੍ਹਾਂ ਸੱਦਿਆ ਸੱਪ ਦੀ ਵਿੱਸ ਜਾਏ ਮਸਤੀ ਨਾਗਣੀ ਸਗੋਂ ਲੜਾਨ ਆਇਆ
ਸਹਿਤੀਹੀਰ ਦਾਰੂਦੀਆਂ ਪੁਤਲੀਆਂ ਨੂੰ ਤੋੜਾ ਲਾ ਉਸਤਾਦਉਡਾਣਆਇਆ
ਮਾਲੀ ਸੱਦਿਆ ਹੀਰ ਗੁਲਜ਼ਾਰ ਬੀਵੇ ਰਾਖਾ ਬਾਗ਼ ਹੀ ਕਰਣਵੈਰਾਣਆਇਆ
ਸੌਦਾ ਤੋਲਿਆ ਸੀ ਬੈਠ ਹੱਟ ਜੇਹੜੀ ਵੇਖਣ ਬਾਣੀਆਂ ਸੋਈ ਦੁਕਾਨ ਆਇਆ
ਲਾਹੌਰੀਦਰਦਫ਼ਿਰਾਕਨੇਚੂਰਕੀਤਾ ਮੈਂਨੂੰਹੀਰ ਦੇ ਸ਼ਹਿਰ ਦਾ ਧਿਆਨ ਆਇਆ
ਸਿਰਤੇਸੇਹਲੀਆਸੇਹਰਿਆਂਵਾਂਗਸੋਹਣਝੰਡਾਜੋਗਦਾਪਹਿਨਉਛਾੜਆਇਆ
ਭੁੱਖਾ ਸ਼ੇਰ ਤੇ ਬਾਜ਼ ਜਿਉਂ ਮਾਰ ਉਤੇ ਸਾਧ ਬੱਕਰੀ ਖੜਨ ਬਘਿਆੜਆਇਆ
ਪੜ੍ਹੀ ਕੋਈ ਕਿਤਾਬ ਨਾ ਕੀਲ ਮੰਤ੍ਰ ਤੰਤ੍ਰ ਸਿਖਿਆ ਪਾਂਵਨੇ ਝਾੜ ਆਇਆ
ਪੇਕੇ ਰਹਿਣ ਨਾ ਦਿੱਤੜੀ ਹੀਰ ਬੂਟੀ ਪੱਟ ਸਹੁਰਿਓਂ ਕਰਣ ਉਜਾੜ ਆਇਆ
ਆਇਆ ਪਕੜਮੁਆਤੜਾ ਖੇੜਿਆਂਵਿੱਚ ਪਹਿਲਾਂਆਪਣਾ ਝੁੱਗੜਾ ਸਾੜ ਆਇਆ
ਲਾਹੌਰੀਲਿਖਿਆਵਿੱਚ ਤਕਦੀਰਵੱਟਾ ਸਿਰਖੇੜਿਆਂ ਪਹਿਨਪਾਹਾੜਆਇਆ

ਜੋਗੀ ਦਾ ਫ਼ਰੇਬ ਨਾਲ ਤਸੱਲੀ ਦੇਣਾ

ਛੋਟਾ ਅੰਗਣਾ ਏਹ, ਮੇਰਾ ਬੜਾ ਮੰਤਰ, ਏਸ ਜਾਹ ਨਹੀਂ ਫੁਰੇ ਫ਼ਰੇਗਾ ਜੀ
ਸੱਪ ਆਉਂਣਗੇ ਬੇਅੰਦਾਜ਼ ਏਥੇ ਲੋਕਾਂ ਬਾਲ ਬੱਚਾ ਪਿਆ ਡਰੇਗਾ ਜੀ
ਪਿੰਡੋਂ ਚੱਲ ਕੇ ਬਾਹਿਰ ਕਨਾਤ ਲਾਵੋ ਰਾਜ਼ੀ ਹੋਵੇ ਦੇਣਾ.ਜੋ ਕੁਝ ਸਰੇਗਾ ਜੀ
ਪਲੰਘ ਏਸਦਾ ਚਾ ਲੈ ਚਲੋ ਓਥੇ ਜੋਗੀ ਕੀਲ ਮੰਤ੍ਰ ਰਾਤੀਂ ਕਰੇਗਾ ਜੀ
ਗੁਰਕੀ ਸ਼ਕਤ ਵਾਚਾਂ ਐਸਾ ਚਲੇ ਮੰਤਰ ਜੱਟੀ ਉਠ ਜੀਵੇ ਸੱਪ ਮਰੇਗਾ ਜੀ
ਮੈਂਗੋ ਫ਼ਜ਼ਲ ਲਾਹੌਰੀਆ ਰੱਬ ਚਾਹੇ ਬੇੜਾ ਫ਼ਿਕਰ ਦੇ ਬੇਹਿਰ ਵਿਚੋਂ ਤਰੇਗਾ ਜੀ

ਖੇੜਿਆਂ ਨੇ ਬਾਹਰ ਕਨਾਤ ਲੁਆਉਂਣੀ

ਜਿਵੇਂ ਕਿਹਾ ਜੋਗੀ ਕੀਤਾ ਖੇੜਿਆਂ ਨੇਂ ਪਿੰਡੋ ਬਾਹਰ ਕਨਾਤ ਲਵਾ ਦਿੱਤੀ
ਮੰਜੀ ਹੀਰ ਦੀ ਚਾ ਲੈ ਗਏ ਓਥੇ ਅੰਦਰ ਸਹਿਜ ਦੇ ਨਾਲ ਟਿਕਾ ਦਿੱਤੀ
ਅੰਦਰ ਏਸਦੇ ਪਾਸ ਨਾ ਕੋਈ ਜਾਵੇ ਜੋਗੀ ਵਰਜਿਆ ਖੱਪ ਹਟਾ ਦਿੱਤੀ

ਪਈ ਰਾਤ ਅੰਧੇਰ ਗ਼ੁਬਾਰ ਕਾਲੀ ਦੀਵਾ ਬਾਲਿਆ ਧੂਖ ਧੁਖਾ ਦਿੱਤੀ
ਸਾਰੇ ਕੋੜਮੇਂ ਦੇ ਵਿੱਚੋਂ ਚਤਰ ਸਹਿਤੀ ਧਿਆਨ ਵਾਸਤੇ ਪਾਸ ਬਹਾ ਦਿੱਤੀ
ਆਪੇ ਸਾਧ ਨੂੰ ਹੀਰ ਜਾਗੀਰ ਦਿੱਤੀ ਕਿਸਮਤ ਖੇੜਿਆਂ ਹੋਸ਼ ਭੁਲਾ ਦਿੱਤੀ
ਮਰਦ ਨਾਰ ਨੂੰ ਰਹੀ ਨਾ ਸੁਰਤ ਕੋਈ ਬੂਟੀ ਫ਼ਕਰ ਨੇ ਜੇਹੀ ਸੁੰਘਾ ਦਿੱਤੀ
ਜਦੋਂ ਜਾਣਿਆਂ ਕਿਸੇ ਨੂੰ ਸੁਰਤ ਨਾਹੀਂ ਜੋਗੀ ਝੂਣ ਕੇ ਹੀਰ ਉਠਾ ਦਿੱਤੀ
ਮਿਲੇ ਚਿਰਾਂ ਦੇ ਵਿਛੜੇ ਯਾਰ ਹੱਸੇ ਸਾਈਂ ਦਿਲਾਂ ਦੀ ਆਸ ਪੁਚਾ ਦਿੱਤੀ
ਸਾਬਤ ਰਹੇ ਦੋਂਵੇਂ ਰਾਹ ਇਸ਼ਕ ਅੰਦਰ ਲਾਹੌਰੀ ਵਸਲ ਦੀ ਰਾਤ ਖ਼ੁਦਾ ਦਿੱਤੀ

ਵਾਕ ਸਹਿਤੀ

ਭਾਬੀ ਜੋਗੀਆ ਬਾਂ ਸੁਹਾਂਵਣੀ ਏਹ ਅੱਜ ਰਾਤ ਅਨੋਖੜੀ ਭਲੀ ਹੈ ਵੇ
ਅੱਜ ਹੀਰ ਦੇ ਹੁਸਨ ਦਾ ਬਾਗ਼ ਖਿੜਿਆ ਆ ਭੌਰ ਫ਼ਿਰਆ ਕਲੀ ਕਲੀ ਹੈ ਵੇ
ਤੇਰੀ ਜੋਗੀਆ ਹੀਰ, ਤੂੰ ਹੀਰ ਜੋਗਾ, ਜੋੜੀ ਧੁਰੋਂ ਸੰਜੋਗ ਬੀਂ ਰਲੀ ਹੈ ਵੇ
ਲਾਹੌਰੀ ਆਣ ਮਿਲਾਇਆ ਦੇਖ ਹੀਲਾ ਮਕਰ ਔਰਤਾਂ ਦਾ ਪੀਰ ਵਲੀ ਹੈ ਵੇ

ਸਹਿਤੀ ਤੇ ਜੋਗੀ ਦਾ ਮੇਹਰ ਬਾਨ ਹੋਣਾ

ਜੋਗੀ ਆਖਿਆ ਸਹਿਤੀਏ ਪਿਆਰੀਏ ਨੀਂ ਕੁਝ ਮੰਗ ਮੂੰਹੋਂ ਰੱਖ ਸੰਗ ਨਾਹੀਂ
ਜੋ ਕੁਝ ਕਹਾਂਗਾ ਕਰੇਗਾ ਰੱਬ ਸੱਚਾ ਖਾਲੀ ਪਲਿੱਓਂ ਏਹ ਮਲੰਗ ਨਾਹੀਂ
ਰੰਗਣ ਆਸ਼ਕਾਂ ਚੜ੍ਹੀ ਕੁਝ ਰੰਗ ਤੂੰ ਵੀ ਵਲਾ ਲੱਭਣਾ ਫ਼ੇਰ ਏਹ ਰੰਗ ਨਾਹੀਂ
ਕੋਈ ਘੜੀ ਲਾਹੌਰੀਆ ਸਾਥ ਸਾਡਾ ਹੋਣਾ ਫ਼ੇਰ ਸੰਜੋਗ ਏਹ ਸੰਗ ਨਾਹੀਂ

ਅਰਜ਼ ਸਹਿਤੀ

ਸਹਿਤੀ ਜੋੜ ਕੇ ਹੱਥ ਚਾ ਆਖਿਆ ਏ ਮੇਰੀ ਅਰਜ਼ ਹੈ ਏਹ ਫ਼ਰਿਆਦ ਜੋਗੀ
ਜੋੜੀ ਤੁਸਾਂ ਦੀ ਰੱਬ ਨੇ ਮੇਲ ਕੀਤਾ ਮੈਨੂੰ ਮੇਲ ਦੇ ਯਾਰ ਮੁਰਾਦ ਜੋਗੀ
ਦੋਵੇਂ ਕਰੋ ਦੁਆ ਜੇ ਸੁਣੇ ਸਾਈਂ ਹੋਵਾਂ ਉੱਜੜੀ ਮੈਂ ਆਬਾਦ ਜੋਗੀ
ਲਾਹੌਰੀ ਫ਼ਸੀ ਮੈਂ ਇਸ਼ਕ ਦੇ ਜਾਲ ਅੰਦਰ ਦੁਖੀ ਜਾਂਨ ਨੂੰ ਕਰੋਂ ਆਜ਼ਾਦ ਜੋਗੀ

ਸਹਿਤੀ ਲਈ ਜੋਗੀ ਨੇ ਬੇਨਤੀ ਕਰਨੀ

ਜੋਗੀ ਅੱਖੀਆਂ ਮੀਟਕੇ ਅਰਜ਼ ਕੀਤੀ ਸਾਈਆਂ ਝੱਬ ਮੇਲੀਂ ਜਾਨੀ ਜਾਨ ਏਹਦਾ

ਔਗੁਣਹਾਰੀਆਂ ਤੇ ਪੜਦਾ ਘੱਤਿਆਸੂ ਸਿਰ ਅਸਾਂ ਦੇ ਬਹੁਤ ਐਹਸਾਂਨ ਏਹਦਾ
ਜਿਵੇਂ ਅਸਾਂ ਦਾ ਮੇਲ ਮਿਲਾਪ ਕੀਤਾ ਆਸ਼ਕ ਮੇਲ ਮੁਰਾਦ ਜਵਾਂਨ ਏਹਦਾ
ਲਾਹੌਰੀ ਮੁਸ਼ਕਲਾਂ ਹਲ ਜਹਾਂਨ ਅੰਦਰ ਰਹੇ ਨਾਮ ਏਹਦਾ ਤੇ ਨਿਸ਼ਾਨ ਏਹਦਾ

ਜੋਗੀ ਦੀ ਪ੍ਰਾਰਥਨਾ ਕਬੂਲ ਹੋਨੀ

ਹੋਈ ਦੁਆ ਕਬੂਲ ਦੋ ਆਸ਼ਕਾਂ ਦੀ ਝੱਟ ਸਾਂਢਣੀ ਦਾ ਅਸਵਾਰ ਆਇਆ
ਲੰਮੇਂ ਵਾਲ ਬਲੋਚ ਮੁਰਾਦ ਪਿਆਰਾ ਸਿਰ ਵਾਟਵੀਂ ਪਹਿਨ ਦਸਤਾਰ ਆਇਆ
ਕੁੜਤਾ ਲੰਮੜਾ ਹੱਥ ਰੁਮਾਲ ਸੋਹੇ ਘੇਰੇ ਵਾਲੜੀ ਪਹਿਣ ਸਲਵਾਰ ਆਇਆ
ਕਿਹਾ ਚੜ੍ਹ ਕਚਾਵੇ ਵਿੱਚ ਸਹਿਤੀਏ ਮੈਂ ਦੂਰ ਊਂਠਾਂ ਦੀ ਛੱਡ ਕਤਾਰ ਆਇਆ
ਕੇਹਾ ਜੋਗੜੇ ਨੂੰ ਹੋਕੇ ਦਸਤ ਬਸਤਾ ਮੈਂ ਆਪਦਾ ਕਰਣ ਦੀਦਾਰ ਆਇਆ
ਲਾਹੌਰੀ ਬੰਦਗੀ ਬਿਨਾ ਜਹਾਂਨ ਬੰਦਾ ਕਰਣ ਉਮਰ ਬ੍ਰਬਾਦ ਬੇਕਾਰ ਆਇਆ

ਵਾਕ ਕਵੀਸ਼ਰ

ਅੰਨ੍ਹਾਂ ਜਾਂਣ ਇਨਸਾਂਨ ਨੂੰ ਇਲਮ ਬਾਝੋਂ ਸਮਝ ਬੰਦਗੀ ਬਿਨਾ ਹੈਵਾਨ ਹੈ ਜੀ
ਬਿਨ ਵਕੀਲ ਚੋਰੀ ਯਾਰੀ ਚਾਕਰੀ ਏਹ ਹੋ ਨ ਸੱਕਦੀ ਵਿੱਚ ਜਹਾਂਨ ਹੈ ਜੀ
ਦੇਖ ਪਰਾਂ ਬਗੈਰ ਜਿਓਂ ਹੋਵੇ ਪੰਛੀ ਏਵੇਂ ਹੁਨਰ ਦੇ ਬਿਨਾਂ ਇਨਸਾਨ ਹੈ ਜੀ
ਪੂਰਾ ਜਾਂਣੀਏ ਓਸਨੂੰ ਫ਼ਕਰ ਵੱਡਾ ਜਿਸਦੇ ਚਿੱਤ ਨ ਖ਼ੁਦੀ ਗੁਮਾਨ ਹੈ ਜੀ
ਜ਼ਾਤ ਪਾਤ ਉਤੇ ਨਹੀਂ ਗੱਲ ਕੋਈ ਕਰਣੀ ਕਰੇ ਜੋ ਸੋਈ ਪਰਵਾਨ ਹੈ ਜੀ
ਜਾਣ ਸ਼ਾਹ ਵੱਡਾ ਜੇਹੜਾ ਅਦਲ ਵਾਲਾ ਜਿਵੇਂ ਨਾਮ ਰੌਸ਼ਨ ਸ਼ੇਰਵਾਨ ਹੈ ਜੀ
ਜੇੜ੍ਹੀ ਥਾਂ ਨਹੀਂ ਰੱਬ ਦਾ ਜ਼ਿਕਰ ਹੁੰਦਾ ਵੱਸੋਂ ਜਾਣ ਨਾ ਓਹ ਵੈਰਾਂਨ ਹੈ ਜੀ
ਜ਼ਾਹਿਰਾ ਜੋ ਜਹਾਂਨ ਏਹ ਨਜ਼ਰ ਆਵੇ ਤਲਿਸਮਾਤ ਰੱਬੀ ਏਹ ਸਾਮਾਨ ਹੈ ਜੀ
ਚਾਰ ਹੱਥ ਜ਼ਮੀਂਨ ਹੈ ਘਣੀ ਤੈਂਨੂੰ ਵਲੇਂ ਕਾਸਨੂੰ ਏਡ ਵਲਾਨ ਹੈ ਜੀ
ਲਾਹੌਰੀ ਬੰਦਗੀ ਕਰੋ ਕੋਈ ਘੜੀ ਕਟੋ ਰਹਿਣਾ ਕਿਸੇ ਨਾ ਏਸ ਮਕਾਂਨ ਹੈ ਜੀ
ਹਸਤੀ ਬਿਨਾ ਹੌਦੇ ਹੌਦਾ ਬਿਨ ਸਵਾਰੀ ਐਵੇਂ ਤਖ਼ਤ ਦੇ ਬਿਨਾ ਹੈ ਤਾਜ ਸੁੱਨਾ
ਨਾਰੀ ਨਰ ਬਾਝੋਂ ਨਰ ਨਾਰ ਬਾਝੋਂ ਬਿਨਾਂ ਅਦਲ ਬਾਝੋਂ ਰਾਜਾ ਰਾਜ ਸੁੰਨਾ
ਹੁਨਰ ਬਿਨਾ ਉਸਤਾਦ ਨਰ ਲੇਖ ਬਾਝੋਂ ਬਿਨਾਂ ਪਰਾਂ ਦੇ ਉੜੇ ਕੀ ਬਾਜ ਸੁੱਨਾ

ਲਾਹੌਰੀ ਰਾਮ ਬਾਝੋਂ ਨੇਕਕਾਮ ਬਾਝੋਂ ਹੈ ਸਭ ਜਗਤ ਦਾ ਸਾਜ਼ੋ ਸਾਮਾਨ ਸੁੰਨਾ

### ਸਹਿਤੀ ਤੇ ਹੀਰ ਦਾ ਅਖ਼ੀਰੀ ਮੇਲ ਮਿਲਾਪ

ਆਪੋ ਆਪਣੇਂ ਦੇਸ ਨੂੰ ਜਾਣ ਲੱਗੇ ਸਹਿਤੀ ਹੀਰ ਦੋਵੇਂ ਮਿਲ ਰੁੰਨੀਆਂ ਨੇਂ
ਮੇਲਾ ਜੀਉਂਦਿਆਂ ਫੇਰ ਸਬੱਬ ਸੇਤੀ ਖਿੰਡੀ ਚੋਗ ਤਕਦੀਰ ਵਿਛੁੰਨੀਆਂ ਨੇਂ
ਰੱਬ ਕਰਮ ਕੀਤਾ ਸਾਡੇ ਹਾਲ ਉੱਤੇ ਆਸਾਂ ਦੋਹਾਂ ਦੀਆਂ ਅੱਜ ਪੁੰਨੀਆਂ ਨੇਂ
ਲਾਹੌਰੀ ਜੀਉਣ ਸੱਜਣ ਜੁੱਗਾਂ ਤੀਕ ਸਾਡੇ ਕੰਮ ਸੌਰ ਗਏ ਦੀਨ ਦੁਨੀਆਂ ਨੇਂ

### ਮੁਰਾਦ ਨੇ ਸਹਿਤੀ ਨੂੰ ਤੇ ਰਾਂਝੇ ਨੇ ਹੀਰ ਨੂੰ ਲੈ ਕੇ ਨਸਣਾਂ

ਓਧਰ ਸਹਿਤੀ ਨੂੰ ਚਾੜ੍ਹ ਮੁਰਾਦ ਨੱਠਾ ਏਧਰ ਹੀਰ ਲੈ ਕੇ ਰਾਂਝਾ ਜੱਟ ਗਿਆ
ਸ਼ੇਰਾਂ ਘਿੱਨ ਕੇ ਮਾਸ ਨੂੰ ਛਾਲ ਮਾਰੀ ਚੀਤੇ ਬਾਜ਼ ਵਾਲਾ ਲੱਗ ਝੱਟ ਗਿਆ
ਯਾਦ ਕਰਣਗੇ ਜੀਉਂਦੀ ਜਾਂਨ ਤਾਈਂ ਝੁੱਗਾ ਖੇੜਿਆਂਦਾ ਜੇਹਾ ਪੱਟ ਗਿਆ
ਦਿੱਤਾ ਮੇਲ ਮੁਰਾਦ ਦੁਆ ਕਰਕੇ ਸਹਿਤੀ ਯਾਰਣੀ ਦਾ ਪੁੰਨ ਖੱਟ ਗਿਆ
ਕਦੀ ਹਰੇ ਨਾ ਹੋਨਗੇ ਫ਼ੇਰ ਮੁੜਕੇ ਜੇਹੜੇ ਰੁੱਖ ਬੂਟੇ ਜੋਗੀ ਵੱਟ ਗਿਆ
ਪਹਿਲਾਂ ਚਾਕ ਸੀ ਫ਼ੇਰ ਫ਼ਕੀਰ ਹੋਇਆ ਲਾਹੌਰੀ ਪਟੀ ਸਿਰ ਤੇ ਜੇਹੜੀ ਕੱਟ ਗਿਆ

### ਖੇੜਿਆਂ ਦਾ ਜਾਗਣਾ ਤੇ ਢੂੰਡ ਭਾਲ ਕਰਣੀ

ਬੀਤੀ ਰਾਤ ਜਾਂ ਵਕਤ ਸਵੇਰ ਹੋਇਆ ਸੂਰਤ ਕੋੜਮੇਂ ਨੂੰ ਆਈ ਜਾਗ ਲੋਕੋ
ਖ਼ਾਲੀ ਦੇਖ ਕਨਾਤ ਨੂੰ ਖੜੇ ਪਿੱਟੇ ਮੱਥੇ ਭੂਰੇ ਜਿਨ੍ਹਾਂ ਦੜੇ ਭਾਗ ਲੋਕੋ
ਦੋਵੇਂ ਜੱਟੀਆਂ ਛੁੱਟੀਆਂ ਇਸ਼ਕ ਦੀਆਂ ਪੱਟ ਕਰ ਗਏ ਗੁਲ ਚਰਾਗ਼ ਲੋਕੋ
ਸਹਿਤੀ ਮੋਰਨੀ ਤੇ ਹੀਰ ਹੰਸਨੀ ਸੀ ਦੋਵੇਂ ਦੀਵੀਆਂ ਲੈ ਗਏ ਕਾਗ ਲੋਕੋ
ਅੱਜੂ ਖੇੜਿਆਂਦੀ ਨਾਲ ਵਾਹਰ ਲੈਕੇ ਘੋੜੀ ਚੜ੍ਹ ਨੱਠਾ ਫ਼ੜੀ ਵਾਗ ਲੋਕੋ
ਲਾਹੌਰੀ ਸਭ ਖਤਰੇਟੀਆਂ ਕੱਠੀਆਂ ਹੋ ਕਰਣ ਕੀਰਣੇ ਆਖ਼ਰੀ ਰਾਗ ਲੋਕੋ

### ਵਾਕ ਕਵੀਸ਼ਰ

ਜੋਗੀ ਬਹੁਤ ਬਣਿਆਂ ਬਗਲਾ ਭਗਤ ਬਾਹਰੋਂ ਐਪਰ ਰਹਿਗਿਆ ਕਾਂਗਦਾ ਕਾਗ ਵਿੱਚੋਂ
ਨੀਚ ਵਿੱਚ ਅਰੂੜੀਆਂ ਰਹਿਣ ਵਾਲਾ ਲੋੜੇ ਫ਼ੁਲ ਤੌਹੀਦ ਦੇ ਬਾਗ਼ ਵਿੱਚੋਂ
ਧੋਵੇ ਖੱਲੜੀ ਲੱਖ ਨ ਹੋਵੇ ਚਿੱਟੀ ਜਾਂਵਣ ਨਾਂ ਪਲੀਤੀ ਦੇ ਦਾਗ਼ ਵਿੱਚੋਂ
ਲਾਹੌਰੀ ਚਾਨਣਾ ਅੰਦਰ ਤਾਂ ਨਜ਼ਰ ਆਵੇ ਰੌਸ਼ਨ ਹੋਵੇ ਜੇ ਦਿਲ ਚਰਾਗ਼ ਵਿੱਚੋਂ

ਲੋਕਾਂ ਦੀਆਂ ਆਪਸ ਦੀਆਂ ਗਲਾਂ

ਲੋਕਾਂ ਆਖਿਆ ਤੁਸਾਂ ਦੀ ਮੱਤਮਾਰੀ ਓਹ ਫ਼ਕੀਰ ਨਹੀਂ ਸੀ ਖਿਸਕੂ ਸ਼ਾਹਮੀਆਂ
ਏਸੇ ਵਾਸਤੇ ਬਾਹਿਰ ਕਨਾਤ ਲਾਈ ਸਹਿਤੀ ਹੀਰ ਸੀ ਇਕ ਸਲਾਹ ਮੀਆਂ
ਨਹੀਂ ਸੀ ਹੀਰ ਦੇ ਪੈਰ ਨੂੰ ਸੱਪ ਲੜਿਆ ਐਂਵੇ ਮਕਰ ਸੀ ਵਿੱਚ ਕੁਪਾਹ ਮੀਆਂ
ਅੱਜ ਨਾਲ ਤੁਸਾਡੜੇ ਬੁਰੀ ਹੋਈ ਸੁੱਤੇ ਪਏ ਰਹੇ ਬੇ ਗੁਮਰਾਹ ਮੀਆਂ
ਜੋ ਕਰੇ ਸਾਈਂ ਸੱਚਾ ਸੋਈ ਹੋਵੇ ਮਾਂਗਤ ਸ਼ਾਹ ਤੇ ਸ਼ਾਹ ਤਬਾਹ ਮੀਆਂ
ਲਾਹੌਰੀ ਛੱਡ ਝਗੜੇ ਰੱਬ ਯਾਦ ਕਰ ਲੈ ਨਹੀਂ ਦੰਮ ਦਾ ਕੁਝ ਵਸਾਹ ਮੀਆਂ

ਵਾਕ ਕਵੀਸ਼ਰ ਮਰਜ਼ੀ ਮੌਲਾ ਪਰ

ਆਸਮਾਨ ਸਾਇਬਾਨ ਬਿਨਾ ਚੋਬਾਂ, ਜ਼ਿਮੀਂ ਮਖ਼ਮਲੀ ਦੇਖ ਵਿਛਾਉਨਾ ਏਂ
ਕਦੀ ਚੰਦ ਸੂਰਜ ਕਦੀ ਰਾਤ ਕਾਲੀ ਕਦੀ ਅਬਰ ਆ ਮੀਂਹ ਬਰਸਾਉਨਾ ਏਂ
ਖ਼ਲਕਤ ਕੁੱਲ ਜਨੌਰ ਪਰਿੰਦਿਆਂ ਨੂੰ ਕੰਮ ਓਸੇ ਦਾ ਰਿਜ਼ਕ ਪੁਚਾਉਂਨਾ ਏਂ
ਏਹ ਸੰਸਾਰ ਕਰਤਾਰ ਨੇ ਖੇਲ ਰਚਿਆ ਪਾਇਆ ਭੇਤ ਨਾ ਕਿਸੇ ਨੇ ਪਾਉਂਨਾਏਂ
ਨਹੀਂ ਖ਼ਬਰ ਭਲਕੇ ਕੇਹੜਾ ਤਖ਼ਤ ਬੈਹਸੀ ਕਿਸਨੂੰ ਫ਼ਰਸ਼ ਤੇ ਚਾ ਪਟਕਾਉਂਨਾਏਂ
ਨਹੀਂ ਖ਼ਬਰ ਭਲਕੇ ਕੇਹੜਾ ਸ਼ਾਹ ਹੋਸੀ ਖ਼ਾਨਾ ਚੋਰਾਂ ਥੀਂ ਕਿਸਦਾ ਲੁਟਾਉਂਨਾਏਂ
ਨਹੀਂ ਖ਼ਬਰ ਭਲਕੇ ਕਿਸਦਾ ਕਾਲ ਹੋਸੀ ਅੰਗਣ ਕਿਸਦੇ ਬਾਲ ਖਿਡਾਉਂਨਾਏਂ
ਨਹੀਂ ਖ਼ਬਰ ਕੇਹੜਾ ਦੁਨੀਆਂਦਾਰ ਬਨਸੀ ਕਿਸਨੇ ਖ਼ਾਕ ਮਲ ਜੋਗ ਕਮਾਉਂਨਾਏਂ
ਹਰ ਹਰ ਭੇਤ ਦਾ ਆਪ ਵਾਕਫ਼ ਕਿਧਰੇ ਹਸਣਾ ਕਿੱਧਰੇ ਅਲਾਹੁਣਾ ਏਂ
ਚੱਕੀ ਜ਼ਿਮੀਂ ਅਸਮਾਨ ਦੀ ਵਿੱਚ ਆਕੇ ਸਾਬਤ ਕੌਣ ਗਿਆ ਕਿਸਨੇ ਜਾਉਂਨਾਏਂ
ਅੱਗੇ ਓਸ ਦਰਬਾਰ ਵਿੱਚ ਸੱਜਣਾ ਓਏ ਅਮਲਾਂ ਤੇਰਿਆਂ ਨੇ ਕੰਮ ਆਉਂਨਾਏਂ
ਲਾਹੌਰੀ ਰੱਬ ਬਖ਼ਸ਼ੇ ਔਗਨਹਾਰਿਆਂ ਨੂੰ ਸ਼ੇਹਰ ਓਸੇ ਦੇ ਨਾਮ ਦਾ ਗਾਉਂਨਾਏਂ

ਖੇੜਿਆਂ ਨੇ ਸਹਿਤੀ ਤੇ ਮੁਰਾਦ ਨੂੰ ਫੜਨਾ

ਭੱਜ ਦੌੜ ਜਾ ਫੜੇ ਮੁਰਾਦ ਸਹਿਤੀ ਕੀਤਾ ਖੇੜਿਆਂ ਬੜਾ ਫ਼ਸਾਦ ਮੀਆਂ
ਓਥੇ ਖ਼ੂਬ ਬਲੋਚਾਂ ਨੇ ਫ਼ਾਟ ਕੀਤੀ ਥੋੜੀ ਖੇੜਿਆਂ ਸੀ ਤਾਦਾਦ ਮੀਆਂ
ਹਾਇ ਹਾਇ ਕੁਰਲਾਂਦੜੇ ਸੁੱਟ ਗਏ ਕਿਸੇ ਸੁਣੀ ਨਾ ਕੂਕ ਫ਼ਰਿਆਦ ਮੀਆਂ

ਲਾਹੌਰੀ ਖੇੜਿਆਂ ਚਿੱਤ ਸ਼ਕਿਸਤ ਹੋਏ ਭੱਜ ਗਏ ਬਲੋਚ ਦਿਲ ਸ਼ਾਦ ਮੀਆਂ

ਖੇੜਿਆਂ ਨੇ ਜੋਗੀ ਤੇ ਹੀਰ ਨੂੰ ਫੜਨਾ

ਜਾ ਖੇੜਿਆਂ ਨੇ ਫੜੇ ਹੀਰ ਜੋਗੀ ਲੱਕੋਂ ਚਾ ਜ਼ਮੀਂਨ ਤੇ ਸੁਟਿਆ ਜੇ
ਹਾਇ ਹਾਇ ਪੁਕਾਰਦਾ ਕੌਣ ਛੱਡੇ ਲੱਤਾਂ ਮਾਰ ਹੂਰੇ ਬੁਰਾ ਕੁਟਿੱਆ ਜੇ
ਖੋਈ ਹੀਰ ਫ਼ਕੀਰ ਥੀਂ ਖੇੜਿਆਂ ਨੇਂ ਜੋ ਕੁਝ ਪਾਸ ਹੈਸੀ ਸੱਭੋ ਲੁਟਿੱਆ ਜੇ
ਲਾਹੌਰੀ ਦੇਖ ਰੰਝੇਟੇ ਦਾ ਹਾਲ ਰੁੰਨਾ ਹੰਝੂ ਢਲਦੇ ਨੀਰ ਨਿਖੁਟਿੱਆ ਜੇ

ਰਾਜੇ ਅਦਲੀ ਨੇ ਸ਼ਿਕਾਰ ਖੇਡਦੇ ਹੋਏ ਸਭ ਨੂੰ ਫੜਨਾ

ਦੂਰ ਹਾਲ ਪੁਕਾਰ ਆਵਾਜ਼ ਪਹੁੰਚੀ ਜੋਗੀ ਆਣ ਛੁਡਾਇਆ ਰਾਹੀਆਂ ਨੇਂ
ਖੇਡਣ ਗਿਆ ਮਹਾਰਾਜ ਸ਼ਿਕਾਰ ਅਦਲੀ ਸੱਭੇ ਪਕੜ ਲਏ ਦੇਖ ਸਿਪਾਹੀਆਂ ਨੇਂ
ਕਿਹਾ ਖੇੜਿਆਂ ਏਹ ਹੈ ਚੋਰ ਸਾਡਾ ਗੱਲਾਂ ਬੀਤੀਆਂ ਸਭ ਸੁਣਾਈਆਂ ਨੇਂ
ਲਿਖੇ ਲੇਖ ਲਾਹੌਰੀਆ ਮਿਟਨ ਨਾਹੀਂ ਭਾ ਜਿਨ੍ਹਾਂ ਦੇ ਧੁਰੋਂ ਬੁਰਾਈਆਂ ਨੇਂ

ਮਹਾਰਾਜ ਅਦਲੀ ਦੇ ਹਜ਼ੂਰ ਪੇਸ਼ੀ

ਵਲਿਆ ਹੀਰ ਜੋਗੀ ਨਾਲੇ ਖੇੜਿਆਂ ਨੂੰ ਘੇਰਾ ਘੱਤ ਨਫ਼ਰਾਂ ਅੱਗੇ ਲਾਇਆ ਏ
ਰਾਜੇ ਵਿਸਰੀ ਖੇਡ ਸ਼ਕਾਰ ਵਾਲੀ ਘੋੜਾ ਪਰਤਿਆ ਤੇ ਸ਼ਹਿਰ ਆਇਆ ਏ
ਐਹਲਕਾਰ ਦੀਵਾਂਨ ਸਭ ਹੋਏ ਕੱਠੇ ਬੈਠਾ ਤਖ਼ਤ ਵਜ਼ੀਰ ਸਦਾਇਆ ਏ
ਹੋਏ ਪੇਸ਼ ਖੇੜੇ ਲਾਹੌਰੀ ਹੀਰ ਜੋਗੀ ਰਾਜੇ ਪੁਛਿਆ ਹਾਲ ਸੁਣਾਇਆ ਏ

ਜੋਗੀ ਦੀ ਕਚਹਿਰੀ ਵਿਚ ਹਾਲ ਦੁਹਾਈ

ਜੋਗੀ ਆਖਿਆ ਉੱਚੜੀ ਬਾਂਹ ਕਰਕੇ ਰਾਜਾ ਧਰੋਹੀ ਏ ਆਪਦੀ ਧਰੋਹੀ ਏ ਜੀ
ਸੁਣੀ ਨਾਲ ਖਿਆਲ ਦੇ ਹਾਲ ਰਾਜਾ ਮੇਰਾ ਆਪਦੇ ਬਾਝ ਨਾ ਕੋਈ ਏ ਜੀ
ਸੋਹਣੀ ਦੇਖ ਜੋਗਣ ਮੇਰੇ ਮਗਰ ਲੱਗੇ ਮੈਨੂੰ ਮਾਰਿਆ ਸਾਧਨੀ ਖੋਹੀਏ ਜੀ
ਜਾਣੇ ਫ਼ਕਰ ਫ਼ਕੀਰਨੀ ਰਬ ਜਾਣੇ ਲਾਹੌਰੀ ਨਾਲ ਸਾਡੇ ਜੇਹੜੀ ਹੋਈਏ ਜੀ

ਰਾਜੇ ਅਗੇ ਖੇੜਿਆਂ ਦਾ ਬਿਆਨ ਦੇਣਾ

ਸਾਡੇ ਪਿੰਡ ਆਕੇ ਏਸ ਜੋਗੜੇ ਨੇ ਕਾਲੇ ਬਾਗ ਅੰਦਰ ਧੂਨੀ ਲਾਈਏ ਜੀ

ਦਮ ਲਾਕੇ ਅਸਾਂ ਏਹ ਵਿਆਹ ਆਂਦੀ ਸਾਡੀ ਨੂੰਹ ਸਿਆਲਾਂ ਦੀ ਜਾਈਏ ਜੀ
ਪੈਰ ਹੀਰ ਕਪਾਹ ਚੋਂ ਸਪ ਲੜਿਆ ਲੋਕਾਂ ਕੇਹਾ ਜੋਗੀ ਕੋਲ ਜਾਈਏ ਜੀ
ਅਸਾਂ ਸਦਿਆ ਸਪ ਦਾ ਕਰੇ ਝਾੜਾ ਮਾਰੀ ਮਤ ਭੁਲੀ ਚਤਰਾਈਏ ਜੀ
ਪਿੰਡੋ ਬਾਹਿਰ ਕਨਾਤ ਲਵਾਈਏ ਜੀ ਮੰਜੀ ਹੀਰ ਦੀ ਓਸ ਥਾਂ ਡਾਈਏ ਜੀ
ਬੂਟੀ ਅਸਾਂ ਨੂੰ ਜੇਹੀ ਸੁੰਘਾ ਦਿੱਤੀ ਸਾਂਨੂੰ ਸੁਰਤ ਨ ਰਹੀ ਏ ਕਾਈਏ ਜੀ
ਰਾਤੀਂ ਨੂੰਹ ਅਸਾਡੜੀ ਕਢ ਨੱਠਾ ਚੜਿਆ ਦਿਨ ਸਾਂਨੂੰ ਸੁਰਤ ਆਈਏ ਜੀ
ਵਾਹਰ ਪਿੰਡ ਦੀ ਚਾੜ੍ਹਕੇ ਆਣ ਫੜਿਆ ਸਾਡੀ ਨੂੰਹ ਹੈ ਲੋਕ ਪੁਛਾਈਏ ਜੀ
ਸਾਂਨੂੰ ਮਿਲੇ ਬਾਜ਼ੂ ਦਾਵਾ ਸਜ਼ਾ ਏਹਨੂੰ ਇੱਜ਼ਤ ਅਸਾਂ ਦੀ ਏਸ ਗਵਾਈਏ ਜੀ
ਕਰੋ ਅਦਲ ਹੈ ਆਪਦਾ ਨਾਮ ਆਦਲ ਲਾਹੌਰੀ ਸੱਚ ਨਿਆਂ ਮੁਕਾਈਏ ਜੀ

ਰਾਜੇ ਦਾ ਫ਼ੈਸਲਾ ਖੇੜਿਆਂ ਦੇ ਹੱਕ ਵਿੱਚ

ਰਾਜੇ ਆਖਿਆ ਨੂੰਹ ਹੈ ਖੇੜਿਆਂ ਦੀ ਸ਼ਕਲ ਦੇਖ ਜੋਗੀ ਬੇਈਮਾਨ ਹੋਇਆ
ਮੂਰਖ ਮੱਤ ਹੈ ਰੰਨ ਦੀ ਖੁਰੀ ਪਿੱਛੇ ਰਾਤੀਂ ਕੱਢ ਫ਼ਕੀਰ ਰਵਾਂਨ ਹੋਇਆ
ਇਜ਼ਤ ਗਈ ਆਕੜ ਖਾਂ ਖੇੜਿਆਂ ਦੀ ਤੇਰਾ ਜੋਗੀਆ ਕੀ ਨੁਕਸਾਨ ਹੋਇਆ
ਦਿੱਤੀ ਹੀਰ ਦੀ ਬਾਂਹ ਚਾ ਖੇੜਿਆਂ ਨੂੰ ਜੋਗੀ ਹੀਰ ਦੇ ਭਾ ਤੂਫ਼ਾਨ ਹੋਇਆ
ਸੱਚ ਝੂਠ ਪਛਾਂਣ ਕੇ ਨਿਆਂ ਕੀਤਾ ਰਾਜਾ ਖੇੜਿਆਂ ਤੇ ਮੇਹਰਬਾਨ ਹੋਇਆ
ਦੇਵੋਂ ਕੱਢ ਲਾਹੌਰੀਆ ਬਾਹਰ ਜੋਗੀ ਰਾਜੇ ਹੁਕਮ ਦਿੱਤਾ ਕੇਹਰਵਾਂਨ ਹੋਇਆ

ਜੋਗੀ ਨੇ ਸ੍ਰਾਪ ਦੇਣਾ

ਜੋਗੀ ਨਿਕਲ ਬਾਹਰ ਡਿੱਗ ਆਹ ਮਾਰੀ ਸਾੜੀਂ ਸ਼ਹਿਰ ਤੂੰ ਏਹ ਮਹਿੱਲ ਰੱਬਾ
ਮੇਰਾ ਨਿਆਂ ਨਾ ਏਸਨੇ ਠੀਕ ਕੀਤਾ ਮਰੇ ਬਾਲ ਬੱਚਾ ਏਹਦਾ ਜਲ ਰੱਬਾ
ਮਰਨ ਪਾਣੀਓਂ ਬਿਨਾਂ ਪਿਆਸੜੇ ਏਹ ਨਹਿਰਾਂ ਖੂਹ ਸੁਕਾ ਦੇ ਜਲ ਰੱਬਾ
ਹੀਰ ਘਿੰਨ ਦੇਵੇਂ ਮੈਂਨੂੰ ਖੇੜਿਆਂ ਥੀਂ ਜੇਕਰ ਤੂੰ ਹੋਂਵੇ ਮੇਰੇ ਵਲ ਰੱਬਾ
ਰਾਜਾ ਆਣ ਫ਼ਕੀਰ ਦੇ ਪੈਰ ਪੂਜੇ ਕਰਾਮਾਤ ਵੱਸੀਂ ਏਸੇ ਪਲ ਰੱਬਾ
ਮਾਂਵਾਂ ਪੁੱਤ ਸੰਭਾਲਣੇ ਹੋਣ ਔਖੇ ਲਾਹੌਰੀ ਸ਼ਹਿਰ ਪਾਈਂ ਤਰਥਲ ਰੱਬਾ

ਹੀਰ ਨੇ ਸ੍ਰਾਪ ਦੇਣਾ

ਬਾਹਿਰ ਨਿਕਲਕੇ ਹੀਰ ਨੇ ਆਹ ਮਾਰੀ ਏਸ ਨਗਰ ਨੂੰ ਅੱਗ ਲਾ ਸਾੜ ਰੱਬਾ
ਰਾਂਝੇ ਹੀਰ ਦਾ ਇਸ਼ਕ ਜੇ ਹੈ ਸੱਚਾ ਏਹ ਨਗਰ ਹੋ ਜਾਏ ਉਜਾੜ ਰੱਬਾ
ਰਾਜਾ ਰਹੇ ਨਾ ਰਾਣੀਆਂ ਜਲਨ ਸੱਭੇ ਜੋੜੀ ਬਣੀ ਦਿੱਤੀ ਏਸ ਪਾੜ ਰੱਬਾ
ਲਾਹੌਰੀ ਰਾਂਝੇ ਨੇ ਯਾਰ ਦੀ ਹੀਰ ਦੌਲਤ ਮਿਲੀ ਖੇੜਿਆਂ ਨੂੰ ਪਵੇ ਧਾੜ ਰੱਬਾ

ਜੋਗੀ ਦੀ ਹੇਰ ਬਦਅਸੀਸ ਦੇਣੀ

ਦੂਜੀਵਾਰ ਫ਼ਕੀਰ ਦੁਆ ਮੰਗੀ ਏਸ ਨਗਰ ਨੂੰ ਅੱਗ ਲਾ ਜਾਲ ਰੱਬਾ
ਮਾਰ ਕੁੱਟ ਲਾਈ ਅੱਗੇ ਵੈਰੀਆਂ ਨੇਂ ਰੋਂਦੀ ਹੀਰ ਗਈ ਖੇੜਿਆਂ ਨਾਲ ਰੱਬਾ
ਮੇਰੇ ਗੁਰੂ ਤੇ ਪੀਰ ਦੀ ਲਾਜ ਰੱਖੀਂ ਏਥੇ ਜ਼ਾਹਿਰੀ ਕਲਾ ਵਿਖਾਲ ਰੱਬਾ
ਦਿੱਤੀ ਹੀਰ ਰਾਜੇ ਅੰਨ੍ਹੇ ਖੇੜਿਆਂ ਨੂੰ ਮੈਥੋਂ ਪੁਛਿਆ ਕੋਈ ਨਾ ਹਾਲ ਰੱਬਾ
ਹੁਣ ਦੀ ਵਿੱਛੜੀ ਏਹ ਜੱਟੀ ਹੀਰ ਮੈਥੋਂ ਮੇਲ ਹੋਂਵਣਾ ਫੇਰ ਮੁਹਾਲ ਰੱਬਾ
ਲਾਹੌਰੀ ਜਾਣ ਨਾ ਦੇਹ ਏਨ੍ਹਾ ਖੇੜਿਆਂ ਨੂੰ ਜਾਲ ਜਾਲ ਰੱਬਾ ਏਥੇ ਜਾਲ ਰੱਬਾ

ਜੋਗੀ ਨੇ ਇਕ ਮਨ ਹੋ ਕੇ ਰੱਬ ਅਗੇ ਬੇਨਤੀ ਕਰਣੀ

ਕਰੀਂ ਕੈਹਰ ਕਹਾਰ ਏਸ ਘੜੀ ਅੰਦਰ ਏਸ ਸ਼ੇਹਰ ਨੂੰ ਲਾਈਂ ਚਾ ਅੱਗ ਰੱਬਾ
ਹੋਵੇ ਦੁਆ ਕਬੂਲ ਫ਼ਕੀਰ ਦੀ ਜੇ ਪੈਰੀਂ ਪਵੇ ਰਾਜਾ ਦੇਖੇ ਜੱਗ ਰੱਬਾ
ਰਾਜਾ ਹੀਰ ਦਵਾਏ ਤੇ ਮਿਲੇ ਮੇਰੀ ਪੈਰੀਂ ਆਨ ਰੱਖੇ ਸਿਰੋਂ ਪੱਗ ਰੱਬਾ
ਲਾਹੌਰੀ ਵਾਂਗ ਨਿਮਾਣਿਆਂ ਭੌਂਕਿਆ ਏਹ ਆਜਜ਼ ਤੇਰੇ ਦਰਬਾਰ ਦਾ ਸੱਗ ਰੱਬਾ

ਜੋਗੀ ਦੀ ਪ੍ਰਾਥਨਾ ਰਬ ਦੀ ਦਰਗਾਹ ਵਿਚ ਮਨਜ਼ੂਰ ਹੋਈ ਸਹੀਰ ਨੂੰ ਅੱਗ ਲਗਣੀ

ਕਰਨਾ ਰੱਬ ਦਾ ਸ਼ਹਿਰ ਨੂੰ ਅੱਗ ਲੱਗੀ ਲੋਕਾਂ ਰਾਹ ਨਾ ਮਿਲੇ ਘਬਰਾਂਦਿਆਂ ਨੂੰ
ਮਾਂਵਾਂ ਪੁੱਤ ਨਾ ਦੇਖ ਸੰਭਾਲ ਸੱਕੇ ਕਿਸੇ ਚੁਕਿਆ ਨਾਂ ਮਾੜੇ ਮਾਂਦਿਆਂ ਨੂੰ
ਲੋਕਾਂ ਆਖਿਆ ਰਾਜਿਆ ਕਹਿਰ ਹੋਇਆ ਸੱਦ ਪੁਛਿਆ ਪੰਡਤਾਂ ਪਾਂਧਿਆਂ ਨੂੰ
ਕੇਹਾ ਪੰਡਤਾਂ ਤੁੱਧ ਨਾ ਅਦਲ ਕੀਤਾ ਸੱਦੋ ਸਾਧਣੀ ਸਾਧ ਕੁਰਲਾਂਦਿਆਂ ਨੂੰ
ਓਸੇ ਵਕਤ ਸਿਪਾਹੀਆਂ ਜਾ ਫੜਿਆ ਲਿਆਂਦਾ ਮੋੜਕੇ ਖੇੜਿਆ ਜਾਂਦਿਆਂ ਨੂੰ
ਲਾਹੌਰੀ ਹੀਰ ਫ਼ਕੀਰ ਨੂੰ ਖੋਹ ਦਿੱਤੀ ਮਾਰ ਕਢਿਆ ਖੇੜਿਆਂ ਬਾਂਦਿਆਂ ਨੂੰ

ਰਾਜਾ ਨੇ ਜੋਗੀ ਪਾਸੋਂ ਮਾਫ਼ੀ ਮੰਗਣੀ

ਪੈਰੀਂ ਡਿੱਗਕੇ ਰਾਜੇ ਨੇ ਅਰਜ਼ ਕੀਤੀ ਮੇਰੀ ਮਾਫ਼ ਚਾ ਕਰੀਂ ਤਕਸੀਰ ਸਾਈਂ
ਲਾਈ ਅੱਗ ਬੁਝਾ ਦੇ ਸੁੱਖ ਹੋਵੇ ਹੋਵੇ ਜਿਵੇਂ ਹੈਸੀ ਖੂਹੀਂ ਨੀਰ ਸਾਈਂ
ਛੱਡ ਕ੍ਰੋਧ ਕਮਾਣ ਨਾ ਚਾਹੜ ਚਿੱਲਾ ਕਰਾਮਾਤ ਦੇ ਸਾਂਭ ਲਏ ਤੀਰ ਸਾਈਂ
ਤੂਹੀਂ ਗੁਰੂ ਸਾਡਾ ਜੀਉਂਦੀ ਜਾਨ ਤਾਈਂ ਮੇਰੀ ਆਲਉਲਾਦ ਦਾ ਪੀਰ ਸਾਈਂ
ਏਥੇ ਟਿਕੋ ਮੰਦਰ ਬੈਠ ਭਜਨ ਕਰਣਾ ਖਾਵੋ ਨਿੱਤ ਬੈਠੇ ਖੰਡ ਖੀਰ ਸਾਈਂ
ਅੱਗੇ ਜੋਗੀਆਂ ਦਾ ਨਹੀਂ ਨਿਆਂ ਕਰਣਾ ਲਾਹੌਰੀ ਨੱਕ ਦੇ ਨਾਲ ਲਕੀਰ ਸਾਈਂ

ਜੋਗੀ ਨੇ ਖ਼ੁਸ਼ ਹੋਕੇ ਅਸੀਸ ਕਰਣੀ

ਜੋਗੀ ਖ਼ੁਸ਼ੀ ਦੇ ਨਾਲ ਅਸੀਸ ਦਿੱਤੀ ਕਿਰਪਾ ਅਪਣੀ ਕਰੇ ਕਰਤਾਰ ਸਾਈਂ
ਬੁੱਝੇ ਅੱਗ ਖੂਹੀਂ ਪਾਣੀ ਵਗਣ ਨਹਿਰਾਂ ਵੱਸੇ ਦੇਸ ਏਹ ਬਾਗ਼ ਗੁਲਜ਼ਾਰ ਸਾਈਂ
ਦੁੱਧ ਪੁੱਤ ਤੇ ਲਛਮੀ ਰਹੇ ਹਾਜ਼ਰ ਤੇਰਾ ਰਾਜ ਅੱਟਲ ਦਰਬਾਰ ਸਾਈਂ
ਅਮਨਚੈਨ ਸੇਤੀ ਰਹੇ ਰਾਜ ਤੇਰਾ ਚੜ੍ਹਕੇ ਜੋ ਆਵੇ ਜਾਵੇ ਹਾਰ ਸਾਈਂ
ਮੰਗੇ ਜੋ ਮੁਰਾਦ ਸੋ ਰੱਬ ਦੇਵੇ ਬਖ਼ਸ਼ਣ ਹਾਰ ਸਾਈਂ ਦੇਵਣ ਹਾਰ ਸਾਈਂ
ਅਟਕੇ ਕੰਮ ਹੋ ਜਾਣ ਆਸਾਨ ਤੇਰੇ ਦੀਨ ਦੁਨੀ ਹੋਵਨ ਬੇੜੇ ਪਾਰ ਸਾਈਂ
ਰਹੇ ਤੰਦਰੁਸਤੀ ਆਬਰੂ ਰਾਜਾ ਮੇਰਾ ਦਿੱਤੜਾ ਕੰਮ ਸਵਾਰ ਸਾਈਂ
ਰਾਜੇ ਸੀਸ ਨਿਵਾਇਕ ਟੇਕ ਮੱਥਾ ਮੋਹਰਾਂ ਦਿੱਤੀਆਂ ਬੇਸ਼ੁਮਾਰ ਸਾਈਂ
ਜਾਕੇ ਅਪਣੇ ਗੁਰਾਂ ਦਾ ਜੱਗ ਕਰਣਾ ਕਰੋ ਹੁਕਮ ਜੋ ਹੋਰ ਦਰਕਾਰ ਸਾਈਂ
ਰਾਜਾ ਕੁਝ ਪ੍ਰਵਾਹ ਨਹੀਂ ਜੋਗੀਆਂ ਨੂੰ ਵੱਡਾ ਅਸਾਂ ਸਿਰ ਚਾੜ੍ਹਿਆ ਭਾਰ ਸਾਈਂ
ਅੱਛਾ ਦੇਹ ਰੁਖ਼ਸਤ ਰਾਜਾ ਰਾਹ ਪਈਏ ਜਾਣਾ ਦੂਰ ਸਾਡਾ ਗੁਰਦਵਾਰ ਸਾਈਂ
ਲਾਹੌਰੀ ਚਲਦਿਆਂ ਇਹ ਆਵਾਜ਼ ਕੀਤੀ ਨਾ ਵਿਸਾਰ ਸਾਂਈਂ ਨਾ ਵਿਸਾਰ ਸਾਈਂ

ਜੋਗੀ ਦਾ ਹੀਰ ਦੇ ਨਾਲ ਅਪਣੇ ਦੇਸ ਨੂੰ ਜਾਣਾ

ਜੋਗੀ ਚਲਦਿਆਂ ਆਖਿਆ ਹੀਰ ਤਾਈਂ ਚੱਲ ਰੱਬ ਮਿਲਾਈਏਂ ਨੱਢੀਏ ਨੀਂ
ਮਾਰ ਮੰਜ਼ਲਾਂ ਅਪਣੇ ਦੇਸ ਜਾਈਏ ਰੱਬ ਖੇੜਿਆਂ ਦੀ ਅਲਖ ਵੱਢੀਏ ਨੀਂ
ਮਾਲਕ ਤਖ਼ਤ ਹਜ਼ਾਰੇ ਦੀ ਹੋ ਵਾਰਸ ਘਰ ਵੱਸੀਏ ਅੱਡਨਾ ਅੱਡੀਏ ਨੀਂ

ਇਤਨੀ ਉਮਰ ਸਾਡੀ ਦੁੱਖਾਂ ਵਿਚ ਬੀਤੀ ਕੋਈ ਘੜੀ ਹੁਣ ਸੁੱਖ ਦੀ ਕੱਢੀਏ ਨੀਂ
ਵੇਖਣ ਆਉਂਣ ਲੋਕੀ ਨੀਵੇਂ ਚਾਰ ਕੂਟਾਂ ਝੰਡਾ ਆਸ਼ਕਾਨਾ ਚੱਲ ਗੱਡੀਏ ਨੀਂ
ਲਾਹੌਰੀ ਬੈਠ ਗੋਸ਼ੇ ਰੱਬ ਯਾਦ ਕਰੀਏ ਝਗੜੇ ਕੂੜ ਕੁਸੰਗ ਦੇ ਛੱਡੀਏ ਨੀਂ

ਹੀਰ ਨੇ ਰਾਂਝੇ ਨੂੰ ਹੱਕ ਨਿਕਾਹ ਦੇ ਲਈ ਕੈਹਣਾ

ਬੋਲੀ ਹੀਰ ਐਂਵੇ ਗਈ ਨਾਲ ਤੇਰੇ ਮੈਂਨੂੰ ਕਹਿਣਗੇ ਲੋਕ ਹੁਧਾਲ ਮੀਆਂ
ਬਣੇ ਢੰਗ ਤੇ ਹੱਕ ਨਿਕਾਹ ਕਰੀਏ ਹੋਵੇ ਜੱਗ ਜਹਾਂਨ ਦੀ ਚਾਲ ਮੀਆਂ
ਮੇਰੇ ਮਾਪਿਆਂ ਦੀ ਓਹ ਜੂਹ ਆਈ ਵੇਖਣ ਸੁਨਣ ਲੈ ਜਾਣ ਜੇ ਨਾਲ ਮੀਆਂ
ਲਾਹੌਰੀ ਹੀਰ ਰਾਂਝੇ ਜੋੜੀ ਨੀਤ ਕੀਤੀ ਢੁੱਕੀ ਰੱਬ ਵਲੋਂ ਸੋਈ ਫ਼ਾਲ ਮੀਆਂ

ਮੁੰਡਿਆਂ ਨੇ ਰਾਂਝੇ ਤੇ ਹੀਰ ਦੀ ਖ਼ਬਰ ਸਿਆਲਾਂ ਨੂੰ ਦੇਣੀ

ਸੁਣਿਆਂ ਮਾਪਿਆਂ ਨੇ ਬਾਹਰ ਹੀਰ ਬੈਠੀ ਓਹ ਚਾਕ ਵੀ ਓਸਦੇ ਨਾਲ ਹੈ ਜੀ
ਮਲਕੀ ਜਾ ਚੂਚਕ ਦੁਹਾਂ ਘਰੀਂ ਆਂਦੇ ਬੈਠ ਪੁਛਿਆ ਹਾਲ ਅਹਿਵਾਲ ਹੈ ਜੀ
ਦਿੱਤੀ ਦਿਹੀ ਜਵਾਈ ਨੂੰ ਖ਼ੂਬ ਰੋਟੀ ਖੰਡ ਖੀਰ ਚਾਵਲ ਮੰਡਾ ਦਾਲ ਹੈ ਜੀ
ਹੋਇਆ ਵਿੱਚ ਤਕਦੀਰ ਜੋ ਲਿਖਿਆ ਸੀ ਕੇਹਾ ਧੁਰੋਂ ਨਾ ਚਿੱਤ ਖਿਆਲ ਹੈ ਜੀ
ਸਿਆਲਾਂ ਕਿਹਾ ਬੀਬਾ ਤੇਰੀ ਹੀਰ ਹੋਈ ਜੰਞ ਜੋੜ ਲੈ ਆ ਤਰਾ ਮਾਲ ਹੈ ਜੀ
ਜ਼ੇਵਰ ਪਾਂਵਣਾ ਈਂ ਨੱਕ ਅਪਣੇ ਨੂੰ ਸਾਥੋਂ ਸਰੇ ਲੈ ਜਾ ਛੱਨਾ ਥਾਲ ਹੈ ਜੀ
ਅਸਾਂ ਜੱਗ ਦੇ ਮੇਹਣੇ ਤੀਰ ਝੱਲੇ ਸੀਨਾ ਵਾਂਗ ਬਣਾਇਆ ਢਾਲ ਹੈ ਜੀ
ਜਟਾਂ ਤੁਰਤ ਮੁਨਾਈਆਂ ਪੱਗ ਬੱਧੀ ਪੈਹਨੇ ਕਪੜੇ ਹੱਥ ਰੁਮਾਲ ਹੈ ਜੀ
ਜਾਹ ਹੁਣ ਜੰਞ ਲਿਆਕੇ ਹੀਰ ਲੈਜਾ ਹ ਕਰਣੀ ਜੱਗ ਜਹਾਂਨ ਦੀ ਚਾਲ ਹੈ ਜੀ
ਜਾਂਦੀ ਵਾਰ ਲਾਹੌਰੀਆ ਰਾਂਝਨੇ ਨੇ ਕੀਤੀਂ ਗੱਲ ਨ ਹੀਰ ਦੇ ਨਾਲ ਹੈ ਜੀ

ਰਾਂਝੇ ਦਾ ਹਜ਼ਾਰੇ ਜਾਣਾ

ਗਿਆ ਤਖ਼ਤ ਹਜ਼ਾਰੇ ਦੀ ਮਾਰ ਮੰਜ਼ਲ ਜਾ ਦੇਖੀਆਂ ਭਾਬੀਆਂ ਪਿਆਰੀਆਂ ਜੀ
ਧੰਨਭਾਗ ਭਰਜਾਈਆਂ ਆਂਦੇ ਵਰ ਮਿਲਿਆ ਅਸੀਂ ਵਾਰੀਆਂ ਵਾਰੀਆਂ ਵਾਰੀਆਂ ਜੀ
ਗਲੇ ਲਾਇਕੇ ਭਾਈਆਂ ਖ਼ੈਰ ਪੁੱਛੀ ਗੱਲਾਂ ਦੱਸੀਆਂ ਬੀਤੀਆਂ ਸਾਰੀਆਂ ਜੀ
ਮੱਝੀਂ ਝੰਗ ਸਿਆਲਾਂ ਦੀਆਂ ਚਾਰੀਆਂ ਜੀ ਖੇੜੀਂ ਘੱਤੀਆਂ ਚਾ ਖ਼੍ਵਾਰੀਆਂ ਜੀ

ਅਸਾਂ ਬਾਜ਼ੀਆਂ ਡਾਢਿਆਂ ਨਾਲ ਲਾਈਆਂ ਓੜਕ ਜਿੱਤੀਆਂ ਉਨ੍ਹਾਂ ਨੇ ਹਾਰੀਆਂ ਜੀ
ਪਰਸੋਂ ਚਲ ਸਿਆਲਾਂ ਦੇ ਢੁੱਕਣਾ ਜੇ ਮੇਰੀ ਜੰਞ ਦੀਆਂ ਕਰੋ ਤਿਆਰੀਆਂ ਜੀ
ਗੈਹਣਾ ਕੱਪੜਾ ਖ਼ੂਬ ਬਣਾ ਚਲੋ ਲਾਵੋ ਵਰੀ ਦੇ ਨਾਲ ਕਨਾਰੀਆਂ ਜੀ
ਗੰਢੀਂ ਫ਼ੇਰੀਆਂ ਭਾਜੀਆਂ ਵੰਡੀਆਂ ਨੇ ਗਾਏ ਗੀਤ ਵਿਆਹੀਆਂ ਕਵਾਰੀਆਂ ਜੀ
ਚੜ੍ਹੀ ਤਖ਼ਤ ਹਜ਼ਾਰੇਓਂ ਜੰਞ ਬਾਂਕੀ ਬੈਹਲਾਂ ਘੋੜੀਆਂ ਖ਼ੂਬ ਸ਼ਿਗਾਰੀਆਂ ਜੀ
ਪਤਾ ਨਾਹੀਂ ਲਾਹੌਰੀਆ ਇਕ ਪਲ ਦਾ ਨਿਤ ਕੁਦਰਤਾਂ ਰੱਬ ਨਿਆਰੀਆਂ ਜੀ

ਹੀਰ ਨੂੰ ਜ਼ੈਹਰ ਦੇਣਾ

ਕੀਤ ਕੱਠ ਸਿਆਲਾਂ ਨੇ ਵਿੱਚ ਵੇਹੜੇ ਰਾਤੀ ਬੈਠਕੇ ਬਾਤ ਵਿਚਾਰੀਏ ਜੀ
ਚਾਕ ਨਾਲ ਜੇ ਹੀਰ ਨੂੰ ਟੌਰ ਦਈਏ ਸਾਨੂੰ ਜੱਗ ਸ਼ਰਮਿੰਦਗੀ ਭਾਰੀਏ ਜੀ
ਮਾਰ ਘੱਤੀਏ ਹੀਰ ਨੂੰ ਜ਼ੈਹਰ ਦੇਕੇ ਮੁੱਕੇ ਨਿੱਤ ਦੀ ਏਹ ਖ਼ੁਆਰੀਏ ਜੀ
ਲਾਹੌਰੀ ਹੀਰ ਨੂੰ ਮਾਰਿਆ ਜ਼ੈਹਰ ਦੇਕੇ ਰਾਂਝੇ ਚਾਕ ਦੀ ਆਈ ਹੁਨ ਵਾਰੀਏ ਜੀ

ਕਲਾਮ ਸ਼ਾਇਰ

ਰੂਹ ਚਲਿਆ ਤੇ ਬੁੱਤ ਕਰੇ ਅਰਜ਼ਾਂ ਕਿਧਰ ਰਵਾਂ ਹੋਏ ਕਮਰ ਕੱਸਕੇ ਤੇ
ਮੇਰੀ ਪ੍ਰੀਤ ਦੀ ਰੀਤ ਅਨੀਤ ਕਰਕੇ ਕਿਧਰ ਚਿੱਤ ਚਾਹਿਆ ਜਾਈਂ ਦਸਕੇ ਤੇ
ਪੰਜ ਰੋਜ਼ ਦਾ ਸਾਥ ਸੀ ਰੂਹ ਬੋਲੇ ਚੱਲੇ ਕੱਚੇ ਨੌਘਰੇ ਵਿਚ ਵੱਸ ਕੇ ਤੇ
ਝੂਠੀ ਪ੍ਰੀਤ ਤੇ ਪਤਾ ਨਿਸ਼ਾਨ ਕਾਹਦਾ ਲਾਹੌਰੀ ਰੂਹ ਏਹ ਕੈਹ ਗਿਆ ਹੱਸਕੇ ਤੇ

———o———

ਕਾਰੀਗਰੀ ਹੈ ਖ਼ਸਮ ਖ਼ੁਦਾ ਉਤੇ ਪੁਤਲੀ ਖ਼ਾਕ ਥੀਂ ਅਜਬ ਬਣਾਈਓ ਸੂ
ਡੋਰੀ ਤਾਰ ਬਿਨ ਵਾਲ ਬਿਨ ਆਸਰੇ ਦੇ ਜਿਉਂ ਰਜ਼ਾ ਆਈ ਤਿਉਂ ਨਚਾਇਓਸੂ
ਪੁਤਲੀ ਨੱਚਦੀ ਗਾਉਂਦੀ ਹੱਸਦੀ ਨੂੰ ਲਾਇਆ ਝਟਕਨਾ ਜ਼ਿਮੀਂ ਪਟਕਾਇਓਸੂ
ਲਾਹੌਰੀ ਦੇਖ ਖੇਡਾਂ ਸਬ ਤਮਾਮ ਹੋਈਆਂ ਖ਼ਾਕੋਂ ਸਾਜ਼ ਮੁੜ ਖ਼ਾਕ ਰਲਾਇਓਸੂ

———o———

ਸਾਰੇ ਜਗ ਜਹਾਂਨ ਦੇ ਪਹਨਣੇ ਨੂੰ ਮਾਈ ਅਜਲ ਘਰ ਘਰ ਰੀਜਾਉਨ ਦੀ ਪਈ ਏ
ਸਾਡੇ ਕੂਚ ਵਾਲਾ ਹਥ ਹੁਕਮਨਾਮਾ ਓਸ ਸ਼ਾਹ ਸੁਲਤਾਨ ਥੀਂ ਸੁਣਦੀ ਪਈ ਏ

ਅੱਜ ਭਲਕ ਏਹ ਖ਼ਾਕ ਨਾਲ ਖ਼ਾਕ ਰੁਲਸੀ ਮਾੜੀ ਜਾਂਨ ਲਕੜੀ ਖਾਧੀ ਘੁੰਣ ਦੀ ਪਈ ਏ
ਲਾਹੌਰੀ ਦੇਖ ਏਹ ਬਾਗ਼ ਜਹਾਨ ਵਿੱਚੋਂ ਸਦਾ ਮੌਤ ਮਾਲਣ ਫ਼ੁੱਲ ਚੁਨਦੀ ਪਈ ਏ

ਸਿਆਲਾ ਨੇ ਹੀਰ ਦੇ ਮਰਣ ਦਾ ਖ਼ਤ ਰਾਂਝੇ ਨੂੰ ਲਿਖਣਾ

ਖ਼ਤ ਲਿਖਿਆ ਸਿਆਲਾਂ ਨੇ ਰਾਂਝਨੇ ਨੂੰ ਚਾਰ ਪਹਿਰ ਹੋਏ ਹੀਰ ਮੋਈ ਏ ਜੀ
ਜੇਹੀ ਪੀੜ ਉਠੀ ਦਾਰੂ ਕਈ ਕੀਤੇ ਓੜਕ ਪੇਸ਼ ਨ ਗਈ ਜੋ ਕੋਈ ਏ ਜੀ
ਅਸੀਂ ਰੋ ਬੈਠੇ ਤੁਸੀਂ ਰੋਵਣਾ ਏਂ ਏਹ ਤਕਦੀਰ ਖ਼ੁਦਾ ਦੀ ਹੋਈ ਏ ਜੀ
ਲਾਹੌਰੀ ਸਿੱਕ ਸੀ ਖ਼ੁਸ਼ੀ ਦੀ ਗ਼ਮੀ ਹੋਈ ਜੇਹੜੀ ਰੱਬ ਭਾਈ ਭਲੀ ਸੋਈ ਏ ਜੀ

ਹੀਰ ਨੂੰ ਨਹਾਣਾ ਤੇ ਦਬਣਾ

ਬਾਹਰ ਆਣ ਸਿਆਲ ਸਬ ਹੋਏ ਕੱਠੇ ਅੰਦਰ ਹੀਰ ਦੀਆਂ ਹੋਣ ਤਿਆਰੀਆਂ ਨੇਂ
ਮਲ ਮਲ ਨੁਹਾਂਣ ਗਲ ਪਾਨ ਚੋਲਾ ਸਈਆਂ ਹੀਰ ਦੀਆਂ ਅੰਤ ਪਿਆਰੀਆਂ ਨੇਂ
ਨਾਲੇ ਕਾਜ ਸਵਾਰਨ ਸਹੇਲੜੀ ਦੇ ਨਾਲੇ ਗਾਂਉਂਦੀਆਂ ਗੀਤ ਵਿਚਾਰੀਆਂ ਨੇਂ
ਹਾਲੋਂ ਹੋਣ ਬੇਹਾਲ ਬੇ ਦਰਦ ਸੁਣਕੇ ਓਸ ਗੀਤ ਦੀਆਂ ਸੁਰਾਂ ਨਿਆਰੀਆਂ ਨੇਂ
ਡੋਲੀ ਹੀਰ ਨੂੰ ਪਾ ਕਹਾਰ ਚੱਲੇ ਬੰਨ੍ਹ ਵਿਤੜਾ ਦਾਜ ਪਿਟਾਰੀਆਂ ਨੇਂ
ਵਿਦਾ ਹੀਰ ਪਿਆਰੀ ਨੂੰ ਕਰਨ ਗਈਆਂ ਕੁੜੀਆਂ ਫੇਰ ਸਿਆਲਦੀਆਂ ਸਾਰੀਆਂ ਨੇਂ
ਨਿੰਮੋਂ ਝਾਣੀਆਂ ਤੇ ਮੈਲੂ ਦੇਸ ਹੋਈਆਂ ਕੀ ਸਿਆਣੀਆਂ ਬਾਲ ਕੁਵਾਰੀਆਂ ਨੇਂ
ਵਾਰੋ ਵਾਰ ਕੰਧਾ ਦੇਵਨ ਡੋਲੜੀ ਨੂੰ ਮੰਜ਼ਲ ਗੋਰ ਤੇ ਜਾ ਖਲੂਤੀਆਂ ਨੇਂ
ਆਖਣ ਦੇਖ ਹੀਰੇ ਘਰ ਸੌਹੁਰਾ ਨੀਂ ਜਿੰਨ੍ਹੂ ਤਾਕ ਬੂਹੇ ਤੇ ਨਾ ਬਾਰੀਆਂ ਨੇਂ
ਪੱਲਾ ਲਾਹ ਮੁੱਖੜਾ ਦਰਦ ਨਾਲ ਦੇਖਣ ਉੱਚੀ ਰੋ ਨਾਹਰੇ ਚੀਖਾਂ ਮਾਰੀਆਂ ਨੇਂ
ਏਥੋਂ ਤੀਕ ਤੇਰਾ ਸਾਡਾ ਸਾਕ ਹੈਸੀ ਅੱਗੋਂ ਜਾਣ ਤੂੰ ਮੰਜ਼ਲਾਂ ਭਾਰੀਆਂ ਨੇਂ
ਅੰਦਰ ਹੀਰ ਰੰਡਟੇ ਨੂੰ ਸੌਂਪਕੇ ਤੇ ਕੰਧਾਂ ਕੱਚੀਆਂ ਬਾਹਰ ਉਸਾਰੀਆਂ ਨੇਂ
ਚੰਦ ਮੁੱਖੜਾ ਜ਼ਿਮੀਂ ਦੇ ਵਿੱਚ ਛਪਿਆ ਰੁਲੀਆਂ ਖ਼ਾਕ ਦੇ ਵਿੱਚ ਕਨਾਰੀਆਂ ਨੇਂ
ਰਾਂਝੇ ਗੁਲ ਨੂੰ ਭਾਲਨੇ ਹੀਰ ਬੁਲਬੁਲ ਜਾਨ ਨਿਕਲ ਗਈ ਮਾਰ ਉਡਾਰੀਆਂ ਨੇਂ
ਅੱਛਾ ਨਾਲ ਰਾਂਝੇ ਤੇਰੀ ਨਿੱਭੇ ਅੱਛੀ ਰੋ ਰੋ ਕੈਹਣ ਸੱਭੇ ਜ਼ਾਰੋ ਜ਼ਾਰੀਆਂ ਨੇਂ
ਲਾਹੌਰੀ ਵਾਂਗ ਨਿਮਾਣਿਆਂ ਅਸੀਂ ਕੂੰਜਾਂ ਅੰਤ ਔਣੀਆਂ ਅਸਾਡੀਆਂ ਵਾਰੀਆਂ ਨੇਂ

ਕਾਸਦ ਨੇ ਰਾਂਝੇ ਨੂੰ ਖ਼ਤ ਦੇਕੇ ਸੁਨਾਣਾ

ਕਾਸਦ ਖਤ ਸੁਣਾਇਆ ਰਾਂਝੇ ਨੂੰ ਕੇਹਾ ਹੀਰ ਤੇਰੀ ਸਿਆਲੀਂ ਮਰਗਈਏ
ਸਾਡੇ ਵੱਸ ਕੀ ਰਾਂਝਿਆ ਰੱਬ ਵੱਲੋਂ ਬਾਜ਼ੀ ਤੇਰੇ ਨਸੀਬ ਦੀ ਹਰ ਗਈਏ
ਰਹੀ ਹੀਰ ਸਾਬਤ ਰਾਹਿ ਇਸ਼ਕ ਅੰਦਰ ਜੇੜ੍ਹੇ ਦੁੱਖੜੇ ਬਣੇ ਸਿਰ ਜਰ ਗਈਏ
ਲਾਹੌਰੀ ਸਬ੍ਰ ਕਰਨਾ ਏਹ ਤਕਦੀਰ ਸਬ ਤੇ ਸਾਡੇ ਨਾਲ ਤਕਦੀਰ ਏਹ ਕ੍ਰ ਗਈਏ

ਰਾਂਝੇ ਹੀਰ ਦੀ ਮੌਤ ਸੁਣਕੇ ਜਾਨ ਦੇਣੀ

ਆਹ ਮਾਰ ਡਿੱਗਾ ਆਸ਼ਕ ਜ਼ਿਮੀਂ ਉਤੇ ਰਾਂਝਾ ਮਰਗਿਆ ਕਹਿਰ ਤੁਫ਼ਾਨ ਸਾਈਂ
ਕੇਤਾ ਆਪਣਾ ਹੁੰਦੜਾ ਕੁੱਝ ਨਾਹੀਂ ਹੋਵੇ ਸੋਈ ਜੋ ਕਰੇ ਭਗਵਾਨ ਸਾਈਂ
ਭਾਈ ਹਾਲ ਵੰਜਾਂਵਦੇ ਮਾਰ ਆਹੀਂ ਜਾਂਵੀ ਘਰੋ ਘਰ ਹੋਏ ਰਵਾਂਨ ਸਾਈਂ
ਗ਼ੁਸਲ ਦੇ ਰੋਂਦੇ ਧੋਂਦੇ ਭਾਈਆਂ ਜਾ ਪਾਇਆ ਗੋਰ ਕੀਤਾ ਦਫ਼ਨਾਨ ਸਾਈਂ
ਚਾ ਗਾਉਂਣ ਦਾ ਜੱਟੀਆਂ ਕੱਠੀਆਂ ਹੋ ਕਰਨ ਕੀਰਨੇ ਤੇ ਵੈਣ ਪਾਣ ਸਾਈਂ
ਬੱਨ ਮੰਦਲੇ ਭਾਬੀਆਂ ਪਿਟਿਆ ਜੇ ਦੇਵਰ ਲਦਿਆ ਸ਼ੇਰ ਜਵਾਂਨ ਸਾਈਂ
ਬੈਠੇ ਫੂੜ ਵਿਛਾ ਅਫ਼ਸੋਸ ਕਰਦੇ ਲੋਕੀ ਆਂਵਦੇ ਘਰੀਂ ਬੁਲਾਣ ਸਾਈਂ
ਜੋ ਕੁਝ ਰੱਬ ਕੀਤਾ ਸੋਈ ਹੋਰਿਆ ਏ ਤੇ ਅਫ਼ਸੋਸ ਨੂੰ ਵੇਵੋ ਹੁਣ ਜਾਂਨ ਸਾਈਂ
ਸੱਚਾ ਇਸ਼ਕ ਹੋਇਆ ਰਾਂਝੇ ਹੀਰ ਵਾਲਾ ਤੇਰੀਆਂ ਕੁਦਰਤਾਂ ਤੋਂ ਕੁਰਬਾਨ ਸਾਈਂ
ਲਾਹੌਰੀ ਨਜ਼ਰ ਉਸਤਾਦ ਹਦਾਇਤ ਹੋਈ ਲਿਖੇ ਸ਼ੇਅਰ ਪੰਜਾਬ ਜ਼ੁਬਾਨ ਸਾਈਂ

———o———

ਇਕ ਫ਼ੁੱਲਾਂ ਦਾ ਅਤਰ ਅਮੀਰ ਲਾਵਣ ਇਕ ਫ਼ੁੱਲ ਜੋ ਗੁਰੂ ਦਰਬਾਰ ਚੜ੍ਹਦੇ
ਇਕ ਫ਼ੁੱਲ ਹੁਸੀਨਾ ਦੇ ਹੱਥ ਜਾਵਣ ਇਕ ਫ਼ੁੱਲ ਸੰਤਾਂ ਸਿਰੀਂ ਹਾਰ ਚੜ੍ਹਦੇ
ਇਕ ਫ਼ੁੱਲ ਐਸੇ ਜੇਹੜੇ ਵਕਤ ਸ਼ਾਦੀ ਸੇਹਰਾ ਬੰਨ ਸਿਰ ਦੂਲੇ ਦਸਤਾਰ ਚੜ੍ਹਦੇ
ਲਾਹੌਰੀ ਇਕ ਐਸੇ ਫ਼ੁੱਲ ਮਰਨ ਬਾਦ ਵਕਤ ਗ਼ਮੀਂ ਦੇ ਉਤੇ ਮਜ਼ਾਰ ਚੜ੍ਹਦੇ

———o———

ਸੀਨ ਸੁਖਾਂ ਨੂੰ ਲੈਕੇ ਨਾਲ ਜਾਨੀ ਮੈਨੂੰ ਦੁਖਾਂ ਦੇ ਕੋਲ ਖਲ੍ਹਾਰ ਗਏ ਨੇਂ
ਕੰਡੇ ਹਿਜਰਦੇ ਸੱਟ ਜ਼ਮੀਂਨ ਉਤੇ ਗਿਰਦੇ ਗ਼ਮਾਂ ਦੀ ਬੰਨ ਦੀਵਾਰ ਗਏ ਨੇਂ

ਇਕ ਪਲ ਚੈਨ ਆਰਾਮ ਨਾ ਜੀਉੜੇ ਨੂੰ ਐਸੇ ਤੀਰ ਜੁਦਾਈ ਦੇ ਮਾਰ ਗਏ ਨੇਂ
ਮੈਨੂੰ ਵਿੱਚ ਪਰਦੇਸ ਦੇ ਸਟਿਓਨੇਂ ਆਪ ਸੋਹਿਣੇ ਵਤਨ ਸਿਧਾਰਗਏ ਨੇਂ
ਟੁੱਟਾ ਸ਼ਾਨ ਗੁਮਾਨ ਨਿਤਾਣ ਹੋਇਆ ਭੱਜੀ ਬਾਂਹ ਮੇਰੇ ਬਲਕਾਰ ਗਏ ਨੇਂ
ਗਰਦਸ਼ ਫ਼ਲਕ ਵਾਲਾ ਪਾਸਾ ਜੀਤ ਹੋਇਆ ਲਿਖੇ ਲੇਖ ਮੇਰੇ ਮਸਤਕਹਾਰਗਏਨੇਂ
ਘੱਲੇ ਆਏ ਸਨ ਏਸ ਜਹਾਂਨ ਅੰਦਰ ਹਾਕਮ ਸਦਿਆ ਹੋ ਤਿਆਰ ਗਏ ਨੇਂ
ਮੰਦਾ ਬੋਲ ਨਾ ਬੋਲਿਆ ਕਿਸੇ ਤਾਈਂ ਕਰਦੇ ਨੇਕ ਹੀ ਨੇਕ ਗੁਫਤਾਰਗਏਨੇਂ
ਸਾਈਂ ਜਾਣੇ ਤੇਰੇ ਦੋ ਜਹਾਂਨ ਅੰਦਰ ਨਾਮ ਰੱਬ ਦਾ ਖ਼ੂਬ ਚਿਤਾਰ ਗਏ ਨੇਂ
ਐਸੀ ਰੱਬ ਦੇ ਨਾਲ ਪਰੀਤ ਲਾਈ ਹਸ਼ਤ ਪੁਸ਼ਤ ਸੱਤੇ ਕੁਲਾਂ ਤਾਰ ਗਏ ਨੇਂ
ਦੂਰਦੂਰ ਤਾਈਂ ਮੁਲਕ ਮੁਲਕ ਅੰਦਰ ਲਾ ਸ਼ਾਇਰੀ ਦਾ ਇਸ਼ਤਹਾਰ ਗਏ ਨੇਂ
ਸੁਖ਼ਨ ਫ਼ੁਲ ਤੌਹੀਦ ਦੇ ਬਾਗ਼ ਵਾਲੇ ਰੰਗਾ ਰੰਗ ਦੀ ਲਾ ਗੁਲਜ਼ਾਰ ਗਏ ਨੇਂ
ਹੀਰੇ ਲਾਲ ਮੋਤੀ ਸੁਖ਼ਨ ਜੜਤ ਜੜਕੇ ਕਿਲਾ ਨਜ਼ਮ ਦਾ ਖ਼ੂਬ ਉਸਾਰ ਗਏ ਨੇਂ
ਤੇਜ਼ ਤੱਬਾਹ ਦੇ ਬੜੇ ਮਜ਼ਮੂਨ ਪੱਕੇ ਤੋੜ ਹਾਸਦਾਂ ਕਿਬਰ ਹੰਕਾਰ ਗਏ ਨੇਂ
ਹੋਕੇ ਜ਼ੋਰ ਵਾਲੇ ਹਿਕਮਤ ਰੱਬ ਦੀ ਏ ਹਰ ਇਕ ਨੂੰ ਸੀਸ ਨਿਵਾਰ ਗਏ ਨੇਂ
ਪੰਜ ਰੋਜ਼ ਦਾ ਹੈ ਏਹ ਜਗ ਮੇਲਾ ਹੱਸ ਖੇਡਕੇ ਵਕਤ ਗੁਜ਼ਾਰ ਗਏ ਨੇਂ
ਗਲੀ ਗਲੀ ਬੇਲੀ ਬੇਲੀ ਰੋ ਵਣ ਬੇਲੀ, ਬੇਲੀ ਜਿਨ੍ਹਾਂ ਦਾ ਤੋੜ ਪਿਆਰ ਗਏ ਨੇਂ
ਬੱਧੇ ਭਾਰ ਮੁਸਾਫ਼ਰਾਂ ਕੂਚ ਕੀਤੇ ਤੋਸਨ ਅਜਲ ਤੇ ਹੋ ਅਸਵਾਰ ਗਏ ਨੇਂ
ਮੇਰੇ ਵੇਂਹਦਿਆਂ ਵੇਂਹਦਿਆ ਗੁੰਮ ਹੋਏ ਓਹ ਲੰਘ ਸੱਜਨ ਧੌਲੀ ਧਾਰ ਜਾਏ ਨੇਂ
ਅੱਜ ਭਾਲਿਆਂ ਦਿਸਦੇ ਨਹੀਂ ਜਾਨੀ ਟੱਪ ਹੱਦ ਸਿਕੰਦਰੀ ਪਾਰ ਗਏ ਨੇਂ
ਮਾਹ ਰਮਜ਼ਾਨ ਤੇ ਉੱਨੀ ਸੌ ਅੱਠ ਸੰਮਤ ਕੀਤਾ ਕੂਚ ਪਹਿਲੇ ਜੁੱਮੇਵਾਰ ਗਏ ਨੇਂ
ਏਸ ਬਾਗ਼ ਜਹਾਂਨ ਥੀਂ ਅਦਮ ਵੱਲੇ ਮੁਰਾਦ ਬਖ਼ਸ਼ ਸਾਗਿਰਦ ਲੁਹਾਰ ਗਏਨੇਂ
ਪਹਿਲੀ ਮੰਜ਼ਲ ਵਿਦਾ ਕਰਕੇ ਯਾਰਜਾਨੀ ਵਾਪਸਘਰਾਂ ਵੱਲੇ ਜ਼ਾਰੋਜ਼ਾਰਗਏਨੇਂ
ਪਿਆਰੇਸੱਜਨਤੁਫ਼ੈਲਹਦਾਇਤ ਸੰਦੀ ਲਾਹੌਰਾਸਿੰਘਏਹਸੁਖ਼ਨਉਚਾਰਗਏਨੇਂ

ਕਵੀ ਦੀ ਬੇਨਤੀ

ਮੇਰਾ ਕਿਸੇ ਦੇ ਨਾਲ ਮੁਕਾਬਲਾ ਨਹੀਂ ਦਿਲ ਨੇ ਠਾਠਮਾਰੀ ਕੁਝ ਲਿਖਿਆਏ

ਅਕਲ ਮੰਦ ਸ਼ਾਇਰ ਜਿਵੇਂ ਸ਼ੇਅਰ ਆਖਣ ਕੈਹਣਾ ਤਿਵੇਂ ਨਾ ਮੂਰਖ ਨੇ ਸਿਖਿਆਏ
ਮਿਸਰੇ ਚੰਦ ਲਿਖੇ ਨਜ਼ਰ ਦੋਸਤਾਂ ਦੀ ਅੰਮ੍ਰਿਤ ਫ਼ਲ ਰੱਖੇ ਤਜੀ ਬਿਖਿਆਏ
ਦਰ ਉਸਤਾਦ ਹਿਦਾਯਤ ਦੇ ਜਾ ਲਾਹੌਰੀ ਲਈ ਵਾਂਗ ਨਿਮਾਣਿਆਂ ਭਿਖਿਆਏ

———o———

ਬਿਗੜੇ ਕਾਜ ਕਿਉਂ ਨਾ ਹੋਵਣ ਰਾਸ ਉਸਦੇ ਸਾਈਂ ਸਾਹਿਬ ਗੁਰ ਜਿਸਤੇ ਦਿਆਲ ਹੋਵਣ
ਮਿਸਰੇ ਮੋਤੀਆਂ ਵਾਂਗ ਬਣ ਜਾਣ ਕੀਉਂ ਨਾ ਰਹਿਬਰ ਜਿਨ੍ਹਾਂ ਦੇ ਲਾਇਕ ਕਮਾਲ ਹੋਵਣ
ਹੋਵੇ ਜੇ ਤਾਸ਼ੀਰ ਜ਼ੁਬਾਨ ਅੰਦਰ ਸੁਨਣ ਵਾਲੜੇ ਕਿਉਂ ਨਾ ਨਿਹਾਲ ਹੋਵਣ
ਲਾਹੌਰੀ ਜਿਨ੍ਹਾਂ ਨੂੰ ਸਬਕ ਹਿਦਾਯਤ ਦਾ ਏ ਓਹ ਕਿਉਂ ਨਾ ਲਾਲਾਂ ਦੇ ਲਾਲ ਹੋਵਣ

———o———

ਐਨ ਇਸ਼ਕ ਤਰਖਾਣ ਲੈ ਫ਼ਿਕਰ ਆਰੀ ਸਿੱਧੀ ਵੇਖ ਕੱਟੀ ਲਕੜੀ ਬਾਰ ਦੀ ਮੈਂ
ਤੇਸਾ ਦੁਖਾਂ ਦਾ ਟੱਕ ਤੇ ਟੱਕ ਲਾਵੇ ਰਹੀ ਪੀੜ ਤੇ ਪੀੜ ਸਹਾਰ ਦੀ ਮੈਂ
ਰੰਦਾ ਸ਼ੌਕ ਦਾ ਲਾਕੇ ਰੰਦਿਓ ਸੂ ਰੜਕ ਫ਼ੜਕ ਨਿਕਲੀ ਹੋਈ ਕਾਰ ਦੀ ਮੈਂ
ਹੈਂਡਲ ਹਕ ਹਲੀਮੀ ਦੀ ਸ਼ੱਮ ਲਾਈ ਰੇਗਮਾਲ ਮਾਰੀ ਗਈ ਹਾਰ ਦੀ ਮੈਂ
ਪਾਲਸ਼ ਪਿਆਰ ਹਿਦਾਯਤ ਦੀ ਲਾ ਰੰਦੀ ਉਸਤਾਕਾਰ ਕੀ ਵੱਖੋਂ ਹਜ਼ਾਰ ਦੀ ਮੈਂ
ਲਾਹੌਰੀ ਦੁੱਖ ਮੁਸੀਬਤਾਂ ਰਹੀ ਸੈਂਹਦੀ ਗ਼ਰਜ਼ ਛਟੀ ਥੀਂਵਾਂ ਦਸਤਯਾਰ ਦੀ ਮੈਂ

———o———

ਗੁਰ ਪੀਰ ਪੰਜਾਬ ਦੇ ਸ਼ਾਇਰਾਂ ਦੇ ਵਾਰਸ ਸ਼ਾਹ ਜੇ ਨਾ ਏਸ ਜਹਾਂਨ ਹੁੰਦੇ
ਕੋਈ ਕੋਈ ਹੀਰ ਤੇ ਰਾਂਝੇ ਦਾ ਨਾਮ ਲੈਂਦਾ ਥੋੜੇ ਸ਼ੇਅਰ ਪੰਜਾਬ ਜ਼ੁਬਾਨ ਹੁੰਦੇ
ਨਜ਼ਮ ਹੀਰ ਨੂੰ ਟਾਕੀਆਂ ਕੌਣ ਲਾਂਦਾ ਗੁਰ ਹਿਦਾਯਤ ਜੇ ਨਾ ਸੁਖ਼ਨ ਦਾਨ ਹੁੰਦੇ
ਲਾਹੌਰੀ ਜਿਨ੍ਹੀ ਕੰਮੀਂ ਹੋਵੇ ਰੱਬ ਰਾਜ਼ੀ ਸਦਾ ਜਾਨ ਸੋ ਕੰਮ ਆਸਾਨ ਹੁੰਦੇ

ਕਾਫ਼ੀ

ਕੌਨ ਕੁੜੇ ਨੀਂ ਤੂੰ ਕੌਨ ਕੁੜੇ ਨੀਂ। ਕੀਤੀ ਲਾਖਾਂ ਦੁਨੀਆਂ ਵਿਚੋਂ। ਨੀਂ ਤੂੰ ਕੌਨ ਕੁੜੇ ਨੀਂ ਤੂੰ ਕੌਨ ਕੁੜੇ ਨੀਂ। ਕਿਧਰੋਂ ਆਈ ਕਿਸ ਮਤਲਬ ਨੂੰ ਕਿਤਵਲ ਜਾਣਾ ਤੂੰ ਕੌਨ ਕੁੜੇ ਨੀ। ਖੁਲੜੀ ਵਾਲੀ ਐਹਲ

ਜਵਾਨੀ। ਦੇਖੇ ਦੁਨੀਆਂ ਕਹੇ ਦੀਵਾਨੀ। ਕੇਹੜਾ ਸਾਜਣ ਵਿਛੜਿਆ ਜਾਂਨੀ। ਕੀਉਂ ਲਾਗੀਂ ਦਰ ਦਰ ਭੌਨ ਕੁੜੇ ਨੀ ਤੂੰ ਕੌਨ। ਲਾਹੀਆਂ ਸ਼ਰਮਾਂ ਤਾਰੀ ਕੁਲ ਕੁਲ। ਹਾਲ ਗਵਾਇਆ ਗਲੀਆਂ ਰੁਲ ਰੁਲ। ਗੁਲ ਬਾਝੋ ਬੋਲੇ ਜੀਉਂ ਬੁਲ ਬੁਲ। ਕੀਉਂ ਲਾਗੀ ਸ਼ੋਰ ਮਚਾਉਂਣ ਕੁੜੇ ਨੀਂ ਤੂੰ। ਫਾੜੇ ਕੱਪੜੇ ਦੇਕੇ ਲੰਗਾਰੇ, ਨੈਂਨੀ ਚਲਦੇ ਨੀਰ ਫ਼ੁਹਾਰੇ ਰੋ ਰੋ ਉਚੜੇ ਨਾਹਰੇ ਮਾਰੇ, ਕੀਉਂ ਲਾਗੀ ਲੋਗ ਜਗਾਉਣ ਕੁੜੇ ਨੀ। ਸੰਤ ਜਿਨਾ ਥੀਂ ਪੁਛ ਪੁਛਾਲੈ, ਸੰਗ ਪਾਰਸ ਤਨ ਲੋਹਾ ਲਾਲੈ, ਅਪਨਾ ਆਪ ਸੋਨਾ ਬਣਾ ਲੈ, ਕਿਉਂ ਜਾਵੇ ਆਵਾ ਗੌਨ ਕੁੜੇ ਨੀਂ ਤੂੰ ਕੌਨ। ਮੋਹ ਲੋਭ ਹੰਕਾਰ ਕੋ ਮਾਰੇ, ਉਠਦੀ ਬੈਹਿਦੀ ਰਾਮ ਪੁਕਾਰੇ, ਆਪ ਤਰੇ ਸਾਤੋਂ ਕੁਲ ਤਾਰੇ, ਮਿਟ ਜਾਏ ਆਵਣ ਜਾਨ ਕੁੜੇ ਨੀਂ ਤੂੰ ਕੌਨ। ਲਾਹੌਰੀ ਸਾਜਨ ਉਨ ਘਰ ਆਵੇ, ਮਿਠਾ ਬੋਲੇ ਜੋ ਸੇਵ ਕਮਾਵੇ, ਸੀਨੇ ਲਾਵੇ ਜਲਨ ਬੁਜਾਵੇ, ਜੋ ਉਸਦੇ ਦੇ ਗੁਨ ਗਾਉਣ ਕੁੜੇ ਨੀ।

ਮਾਰਫ਼ਤ ਯਜ਼ਦਾਨੀ

ਸੱਚੇ ਯਾਰ ਦਾ ਯਾਦ ਅਸਥਾਨ ਆਇਆ ਝੂਠਾਝੂਠ ਦਸਿਆ ਝੂਠਾਘਰਮੇਂ ਨੂੰ
ਪਾਈ ਕੀਮੀਆਂ ਯਾਰ ਦੇ ਨਾਮ ਵਾਲੀ ਕੂੜੀ ਕੂੜ ਦਿੱਸੀ ਸੱਭਾ ਜ਼ੇਰ ਮੈਂਨੂੰ
ਜਦੋਂ ਦਿਲੋਂ ਚਾ ਦੂਜ ਨੂੰ ਦੂਰ ਕੀਤਾ ਹਰ ਹਰ ਅੰਦਰ ਜਾਪੇ ਹਰ ਮੈਂਨੂੰ
ਦਿਲ ਹਿਦਾਯਤ ਟੁੱਟਾ ਸ਼ੀਸ਼ਾ ਜੋੜਨਵਾਲੇ ਲਾਹੌਰੀ ਖ਼ੂਬ ਮਿਲੇਕਾਰਾਗਰ ਮੈਂਨੂੰ

ਸੰਪੂਰਨ

ਸਾਡੇ ਪਾਸ ਹਰ ਕਿਸਮ ਦੀਆਂ ਧਾਰਮਕ ਤੇ ਸਕੂਲਾਂ ਦੀਆਂ ਪੁਸਤਕਾਂ ਹਰ ਵੇਲੇ ਸਾਡੇ ਪਾਸੋਂ ਮਿਲ ਸਕਦੀਆਂ ਹਨ। ਵਪਾਰੀਆਂ ਨੂੰ ਖਾਸ ਕਮਿਸ਼ਨ ਦਿਤਾ ਜਾਂਦਾ ਹੈ॥

ਪਤਾ ਯਾਦ ਰਖੋ

ਭਾਈ ਗੁਰਦਿਆਲ ਸਿੰਘ ਐਂਡ ਸਨਜ਼
ਪੁਸਤਕਾਂ ਵਾਲੇ ਲੁਹਾਰੀ ਦਰਵਾਜ਼ਾ ਲਾਹੌਰ

## ਪੰਜਾਬੀ ਦੇ ਦੁਲਾਰੇ

ਤੇ

## ਓਹਨਾਂ ਦੇ ਪ੍ਰੇਮ ਹੁਲਾਰੇ

## ਕਵਿਤਾ ਦਾ ਰਸ ਅਤੇ ਏਸ ਸੁੰਦ੍ਰ ਬੋਲੀ ਦਾ ਜੱਸ

ਵੇਖਣਾਂ ਜੇ ਤੇ

ਹੇਠ ਲਿਖਿਆਂ ਕਵੀਆਂ ਦੇ ਦੁਰਲੱਭ ਮਨੋਹਰ ਅਤੇ ਲਾਭਦਾਇਕ

ਲੇਖ ਮੰਗਵਾਕੇ ਕ੍ਰਿਤਾਰਥ ਕਰੋ

ਏਹ ਲੇਖ ਕੀ ਨੇ ?

ਕਵਿਤਾ ਦੀ ਜਾਨ, ਅਖਾਨਾਂ ਦੀ ਖਾਣ, ਪੰਜਾਬੀ ਦਾ ਭੰਡਾਰ

ਤੇ ਉਤਮ ਖਿਆਲਾਂ ਦੀ ਭਰਮਾਰ

ਦੀਆਂ

ਦਿਲਖਿਚਵੀਆਂ ਝਾਕੀਆਂ-ਤੇ ਪੰਜਾਬ ਦੇ ਉਸਤਾਦਾਂ ਦੇ ਉਸਤਾਦ

ਜਨਾਬ ਉਸਤਾਦ ਹਦਾਇਤਉਲਾ ਸਾਹਿਬ ਦੇ ਖ਼ਾਨਦਾਨ

ਦੇ ਕਾਰਨਾਮੇ ਨੇ

ਪੰਜਾਬੀ ਦੇ ਉਘੇ ਕਵੀ ਤੇ ਮੰਨੇ ਪ੍ਰਮੰਨੇ ਲਿਖਾਰੀ ਆਲੀਜਨਾਬ

ਉਸਤਾਦ ਹਦਾਇਤ ਉਲਾ ਸਾਹਿਬ ਦੇ ਖ਼ਾਨਦਾਨ ਦੇ

ਡਲ੍ਹਕਦੇ ਸਤਾਰੇ ਮਿਸਟ੍ਰ ਫ਼ੀਰੋਜ਼ਦੀਨ ਸਾਹਿਬ ਸ਼ਰਫ਼ ਦਾ ਉਰਦੂ

ਫੁਲ ਕੰਡਾ ਕੌਣ ਨਹੀਂ ਜਾਨਦਾ, ਓਹਨਾਂ ਦੇ ਵਛੋੜੇ ਦੇ ਗੀਤ ਪ੍ਰੇਮ ਹੁਲਾਰੇ,

ਮੁਲ =) ਆਨੇ ਮੁਲ =) ਆਨੇ

ਲਾਲਾਂ ਦੇ ਹਾਰ ਅਰਥਾਤ ਇਸ਼ਕ ਦੀਆਂ ਛਮਕਾਂ ਮੁਲ ॥) ਆਨੇ

ਮਾਂ ਦਾ ਦਿਲ ਅਰਥਾਤ ਚਨ ਦੀਆਂ ਰਸ਼ਮਾਂ ਮੁਲ ।) ਆਨੇ ਝਰੋਖਾ =)

ਏਹਨਾਂ ਕਿਤਾਬਾਂ ਵਿਚ ਓਹੋ ਕਵਿਤਾਵਾਂ ਦਰਜ ਹਨ ਜੇਹੜੀਆਂ ਗੁਰਮੁਖੀ ਦੀ ਕਤਾਬ ਸੁਨਹਿਰੀ ਕਲੀਆਂ ਵਿਚ ਛਾਪੀਆਂ ਗਈਆਂ ਹਨ। ਗੁਰਮੁਖੀ ਨਾਂ ਜਾਨਣ ਵਾਲਿਆਂ ਸਜਨਾਂ ਲਈ ਏਹ ਵਾਧੇ ਦੀ ਗਲ ਚਿਤਾਵਨ ਜੋਗ ਹੈ॥

ਮਿਸਟਰ ਫ਼ੀਰੋਜ਼ਦੀਨ 'ਸ਼ਰਫ਼' ਦੇ ਉਸਤਾਦ ਬਾਬੂ 'ਹਮਦਮ' ਦੀ "ਹੀਰਿਆਂ ਦੀ ਖਾਣ" ਮੁਲ ।) ਆਨੇ ਕਿਸੇ ਗਲੋਂ ਘਟ ਨਹੀਂ ਅਤੇ ਜਨਾਬ ਉਸਤਾਦ ਸਾਹਿਬ ਦੇ ਉਸਤਾਦ ਸਰਦਾਰ ਲਾਹੌਰਾ ਸਿੰਘ ਸਾਹਿਬ 'ਲਾਹੌਰੀ' ਦੀ "ਹੀਰ" ਮੁਲ ॥) ਆਨੇ ਵੀ ਦੇਸ ਵਿਚ ਪ੍ਰੇਮ ਰਸ ਖਿਲਾਰਨ ਦਾ ਅਤੇ ਸੁੰਦ੍ਰ ਹਥਠੋਕਾ ਹੈ। ਫੇਰ ਏਹਨਾਂ ਦੇ ਉਸਤਾਦ ਤੇ ਪੰਜਾਬੀ ਸ਼ਾਇਰਾਂ ਦੇ ਪੀਰ ਜਨਾਬ ਉਸਤਾਦ "ਹਦਾਇਤਉਲਾ" ਸਾਹਿਬ ਦੀਆਂ "ਸੈਹਰਫ਼ੀ" =) ਆਨੇ ਭੀ ਕਾਬਲ ਕਦਰ ਚੀਜ਼ ਹੈ। ਮੈਂ ਉਮੈਦ ਕਰਨਾਂ ਜੋ ਆਪ ਲੋਕ ਸਮੇਂ ਨੂੰ ਹਥੋਂ ਨਾਂ ਦੇਓਗੇ।

## ਭਾਈ ਗੁਰਦਿਆਲ ਸਿੰਘ ਐਂਡਸਨਜ

ਪੁਸਤਕਾਂ ਛਾਪਨ ਤੇ ਵੇਚਨ ਵਾਲੇ ਅੰਦਰੂਨ ਲੁਹਾਰੀ ਦਰਵਾਜ਼ਾ ਲਾਹੌਰ

